# ਜੈਸਾ ਸਤਿਗੁਰ ਸੁਣੀਦਾ



ਪ੍ਰੋ. ਕਿਰਪਾਲ ਸਿੰਘ ਕਸੇਲ





## Sri Satguru Jagjit Singh Ji E-library

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

ਜੈਸਾ ਸਤਿਗੁਰੁ ਸੁਣੀਦਾ (ਪ੍ਰਬੰਧ-ਕਾਵਿ)
ਕਰਤਾ : ਕਿਰਪਾਲ ਸਿੰਘ ਕਸੇਲ

ਸਰਵਰਕ ਉਤੇ : ਸ਼੍ਰੀ ਸਤਿਗੁਰੂ ਜਗਜੀਤ ਸਿੰਘ ਜੀ
ਇਕ ਬਜ਼ੁਰਗ (ਬਾਬਾ ਗੁੱਜਰ ਸਿੰਘ) ਦਾ
ਹਾਲ-ਚਾਲ ਪੁੱਛਦੇ ਹੋਏ ।



ਪਹਿਲਾ ਸੰਸਕਰਣ — ਮਾਰਚ, 1996
ਦੂਜਾ ਸੰਸਕਰਣ — ਅਕਤੂਬਰ 2011
ਗਿਣਤੀ : 500
ਕੀਮਤ : 150/- ਰੁਪਏ

ਪ੍ਰਿੰਟਰ : ਵੈਸਟਰਨ ਪ੍ਰਿੰਟਰਜ਼,
ਅਨਾਰਦਾਨਾ ਚੌਕ, ਪਟਿਆਲਾ
ਫੋਨ : 0175-2224261

ਪ੍ਰਕਾਸ਼ਕ : ਹਿਰਦੇਜੀਤ ਸਾਹਿਤ ਪ੍ਰਕਾਸ਼ਨ,
ਮੁਹੱਲਾ ਸੂਈ ਗਰਾਂ, ਪਟਿਆਲਾ
ਫ਼ੋਨ : 0175-321532

# ਸਮਰਪਣ

ਸ਼੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ

ਦੇ

ਪਵਿੱਤਰ ਚਰਨ-ਕੰਵਲਾਂ

ਨੂੰ

ੴ ਸਤਿਗੁਰੂ ਪ੍ਰਸਾਦਿ॥

**ਸਲੋਕ ਮ: ੫**

ਜੈਸਾ ਸਤਿਗੁਰੁ ਸੁਣੀਦਾ, ਤੈਸੋ ਹੀ ਮੈ ਡੀਠੁ।
ਵਿਛੁੜਿਆ ਮੇਲੇ ਪ੍ਰਭੂ ਹਰਿ ਦਰਗਹ ਕਾ ਬਸੀਠੁ।
ਹਰਿਨਾਮੋ ਮੰਤ੍ਰ ਦ੍ਰਿੜਾਇਦਾ ਕਟੇ ਹਉਮੈ ਰੋਗੁ।
ਨਾਨਕ ਸਤਿਗੁਰੁ ਤਿਨਾ ਮਿਲਾਇਆ।
ਜਿਨਾ ਧੁਰੇ ਪਇਆ ਸੰਜੋਗੁ।

# ਤਤਕਰਾ

ਸਤਿਗੁਰ ਪੁਰਖੁ ਜਿਨਿ ਜਾਨਿਆ
ਸਤਿਗੁਰੁ ਤਿਸ ਕਾ ਨਾਉ।
ਤਿਸ ਕੈ ਸੰਗਿ ਸਿਖੁ ਉਧਰ
ਨਾਨਕ ਹਰਿ ਗੁਨ ਗਾਉ॥

(ਸੁਖਮਨੀ ਸਾਹਿਬ)



ਚਿੱਤਰ ਨੰ. 1 : ਸਿਮ੍ਰਤੀ ਮੰਦਰ - ਸ੍ਰੀ ਭੈਣੀ ਸਾਹਿਬ, ਜਿਸ ਜਗ੍ਹਾ 1934 ਈ: ਵਿੱਚ
ਗੁਰੂ ਨਾਨਕ ਨਾਮ ਲੇਵਾ ਸਰਬ ਸੰਪਰਦਾਇ ਕਾਨਫਰੰਸ ਹੋਈ।




ਚਿੱਤਰ ਨੰ. 2 : ਰਾਮ-ਮੰਦਰ (ਸ੍ਰੀ ਭੈਣੀ ਸਾਹਿਬ)



ਚਿੱਤਰ ਨੰ. 3 : ਸ੍ਰੀ ਸਤਿਗੁਰੂ ਨਾਨਕ ਦੇਵ ਜੀ



ਚਿੱਤਰ ਨੰ. 4 : ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ




ਚਿੱਤਰ ਨੰ. 6 : ਸ੍ਰੀ ਸਤਿਗੁਰੂ ਹਰੀ ਸਿੰਘ ਜੀ



ਚਿੱਤਰ ਨੰ. 7 : ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ



ਚਿੱਤਰ ਨੰ. ੪ : ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ



ਚਿੱਤਰ ਨੰ. 9 : ਮਾਤਾ ਚੰਦ ਕੌਰ ਜੀ (ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਮਹਿਲ)



ਚਿੱਤਰ ਨੰ. 10 : ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ ਕੀਰਤਨ



ਚਿੱਤਰ ਨੰ. 11 : ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸ੍ਰੀ ਭੈਣੀ ਸਾਹਿਬ ਤਬੇਲੇ ਵਿੱਚ ਗਊਆਂ ਨੂੰ ਗੁੜ ਛਕਾਉਂਦੇ ਹੋਏ।



ਚਿੱਤਰ ਨੰ. 12 : ਸ੍ਰੀ ਸਤਿਗੁਰੂ ਜਗਜੀਤ ਜੀ ਮੋਰ ਨੂੰ ਚੋਗ ਚੁਗਾਉਂਦੇ।



ਚਿੱਤਰ ਨੰ. 13 : ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਪ੍ਰੋਫੈਸਰ ਕਿਰਪਾਲ ਸਿੰਘ ਕਸੇਲ ਜੀ ਨੂੰ ਸਾਹਿਤ ਰਤਨ ਦੀ ਉਪਾਧੀ ਨਾਲ ਨਿਵਾਜਦੇ ਹੋਏ।

# ਚਿੱਤਰਾਂ ਦਾ ਵੇਰਵਾ

**ਚਿੱਤਰ ਨੰ. 1**

ਸਿਮ੍ਰਤੀ ਮੰਦਰ – ਸ੍ਰੀ ਭੈਣੀ ਸਾਹਿਬ, ਜਿਸ ਜਗ੍ਹਾ 1934 ਈ: ਵਿੱਚ ਗੁਰੂ ਨਾਨਕ ਨਾਮ ਲੇਵਾ ਸਰਬ ਸੰਪਰਦਾਇ ਕਾਨਫਰੰਸ ਹੋਈ।

"ਵੱਡਾ ਸਮਾਗਮ ਸਾਜਿਆ,
ਜੁੜਿਆ ਵੱਡ ਇਕੱਠ।
ਗੁਰੂ ਨਾਨਕ ਦੇ ਨਾਮ ਲੇਵਾ,
ਆ ਰਲ ਬੈਠੇ ਸਭ।

**ਚਿੱਤਰ ਨੰ. 2**

ਰਾਮ-ਮੰਦਰ (ਸ੍ਰੀ ਭੈਣੀ ਸਾਹਿਬ)

"ਸਤਿਗੁਰ ਰਾਮ ਸਿੰਘ ਦਾ,
ਜੋ ਦਰਬਾਰ ਸਥਾਨ।
ਜਿਥੇ ਸਤਿਗੁਰ ਬੈਠ ਕੇ,
ਲਾਉਂਦੇ ਸਨ ਦੀਵਾਨ।"

**ਚਿੱਤਰ ਨੰ. 3**

ਸ੍ਰੀ ਸਤਿਗੁਰੂ ਨਾਨਕ ਦੇਵ ਜੀ

"ਗੁਰੂ ਨਾਨਕ ਦੇ ਆਗਮਨ,
ਲਿਆਂਦੀ ਨਵੀਂ ਬਹਾਰ,
ਵਿਚ ਪੰਜਾਬ ਦੇ ਉਪਜਿਆ,
ਸਿਖੀ ਸਭਿਆਚਾਰ।"

**ਚਿੱਤਰ ਨੰ. 4**

ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ

"ਖੜਗ ਧਾਰ ਗੋਬਿੰਦ ਗੁਰੂ,
ਖਾਲਸਾ ਪੰਥ ਸਹਿਜ ਰਚਾਇਆ।
ਜੁਗ-ਜੁਗ ਹੋਵੇ, ਦੂਣ ਸਵਾਇਆ।"

ਚਿੱਤਰ ਨੰ. 5

ਸ੍ਰੀ ਸਤਿਗੁਰੂ ਰਾਮ ਸਿੰਘ ਜੀ

"ਵਿਚ ਅਰਾਈਆਂ ਪ੍ਰਗਟੇ,
ਸਤਿਗੁਰ ਦੀਨ ਦਿਆਲ।
ਜਿਨ੍ਹਾਂ ਭੈਣੀ ਸਾਹਿਬ ਨੂੰ,
ਬਖਸ਼ੀ ਨਵੀਂ ਨੁਹਾਰ।"

ਚਿੱਤਰ ਨੰ. 6

ਸ੍ਰੀ ਸਤਿਗੁਰੂ ਹਰੀ ਸਿੰਘ ਜੀ

"ਲੀਤੀ ਓਟ ਅਕਾਲ ਦੀ,
ਜੋਤ ਜਗੀ ਸੀ ਆਣ।
ਹਰੀ ਸਿੰਘ ਗੁਰੂਦੇਵ ਨੂੰ,
ਰੂਪ ਰਾਮ ਪਹਿਚਾਨ।

ਚਿੱਤਰ ਨੰ. 7

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ

"ਨਮਸਕਾਰ ਗੁਰਦੇਵ ਨੂੰ,
ਜਿਸਦਾ ਵੱਡ-ਪ੍ਰਤਾਪ।
ਮਹਾਂ ਨੂਰਾਂ ਦਾ ਨੂਰ ਜੋ,
ਸੂਰਜ ਦਾ ਪ੍ਰਕਾਸ਼॥"

ਚਿੱਤਰ ਨੰ. 8

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

"ਨਮਸਕਾਰ ਗੁਰੂਦੇਵ ਨੂੰ,
ਸਿਰ ਜਿਸ ਧਰਿਆ ਹੱਥ।
ਧੰਨ ਧੰਨ ਗੁਰ ਜਗਜੀਤ ਹੈ,
ਸਰਬ ਕਲਾ ਸਮਰਥ।"

ਚਿੱਤਰ ਨੰ. 9

ਮਾਤਾ ਚੰਦ ਕੌਰ ਜੀ (ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਮਹਿਲ)

"ਮਾਤਾ ਚੰਦ ਕੌਰ ਨੂੰ,
ਮੇਰਾ ਹੈ ਪ੍ਰਣਾਮ।
ਸੇਵਾ ਤੇ ਉਪਕਾਰ ਦੀ,
ਮੂਰਤਿ ਮਾਤ ਮਹਾਨ॥"

ਚਿੱਤਰ ਨੰ. 10

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ ਕੀਰਤਨ

ਲਹਿਰੇ ਸਾਜ਼ਾਂ ਦੀ ਝੁਣਕਾਰ,
ਕਈ ਸਾਜ਼ ਤਾਰਦਾਰ,
ਅਤਿ ਮਿੱਠਾ ਸੁਰਤਾਲ ਜੀ।
ਗੁਰੂ ਜਗਜੀਤ ਦਾ,
ਸੰਗੀਤ ਹੈ ਕਮਾਲ ਜੀ।

ਚਿੱਤਰ ਨੰ. 11

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸ੍ਰੀ ਭੈਣੀ ਸਾਹਿਬ ਤਬੇਲੇ ਵਿੱਚ ਗਊਆਂ ਨੂੰ ਗੁੜ ਛਕਾਉਂਦੇ ਹੋਏ।

"ਗੁਰੂ ਸੱਚਾ ਪਸ਼ੂ ਪਾਲ,
ਗਊ ਰੱਖਿਅਕ ਗੋਪਾਲ,
ਮਾਲੀ ਸੱਚਾ ਬਾਗਬਾਨ ਜੀ।
ਗੁਰੂ ਜਗਜੀਤ,
ਤੇਰੀ ਕੀਰਤੀ ਮਹਾਨ ਜੀ॥"

ਚਿੱਤਰ ਨੰ. 12

ਸ੍ਰੀ ਸਤਿਗੁਰੂ ਜਗਜੀਤ ਜੀ ਮੋਰ ਨੂੰ ਚੋਗ ਚੁਗਾਉਂਦੇ।

"ਕੈਸਾ ਰੂਪ ਕਮਾਲ ਹੈ ਤੇਰਾ,
ਲਾਇਆ ਹਰ ਹਿਰਦੇ ਵਿਚ ਡੇਰਾ,
ਵਣ ਤ੍ਰਿਣ ਵਿਚ ਵੀ ਵਾਸਾ ਤੇਰਾ,
ਪਸ਼ੂ ਪੰਛੀ ਤੇ ਚਾਰ ਚੌਫੇਰਾ,
ਤੇਰਾ ਜੱਸ ਗਾਂਵਦੇ।"

ਚਿੱਤਰ ਨੰ. 13

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਪ੍ਰੋਫੈਸਰ ਕਿਰਪਾਲ ਸਿੰਘ ਕਸੇਲ ਜੀ ਨੂੰ ਸਾਹਿਤ ਰਤਨ ਦੀ ਉਪਾਧੀ ਨਾਲ ਨਿਵਾਜਦੇ ਹੋਏ।

ਵਿਚ ਹਜ਼ੂਰੀ ਆਪ ਦੀ,
ਮਿਲਿਆ ਸੀ ਸਨਮਾਨ।
ਚਰਨੀ ਮਥਾ ਟੇਕ ਕੇ,
ਸ਼ਾਂਤੀ ਮਿਲੀ ਮਹਾਨ।

## ਆਦਿ-ਕਥਨ

# ਕੀਮਤ ਕਦਰ ਸਨਾਸ਼ ਗੁਲਾਂ ਦੀ

ਪੰਜਾਬੀ ਦੇ ਪ੍ਰਸਿੱਧ ਕਿੱਸਾਕਾਰ ਹਾਸ਼ਮ ਸ਼ਾਹ ਦੇ ਸ਼ਬਦਾਂ ਵਿਚ

'ਕੀਮਤ ਕਦਰ ਸਨਾਸ਼ ਗੁਲਾਂ ਦੀ,
ਕੋਈ ਭਵਰੋਂ ਜਾਇ ਪੁਛਾਵੇ।
ਹੋਵੇ ਮੁੱਲ ਮਾਲੂਮ ਲੈਲੀ ਦਾ,
ਜੇ ਮਜਨੂੰ ਮੁੱਲ ਪਾਵੇ॥

ਫੁੱਲਾਂ ਦੀ ਕਦਰ, ਸ਼ਨਾਖਤ ਕੋਈ ਜਾਨਣਾ ਚਾਹੇ ਤਾਂ ਪੁੱਛੇ ਭੰਵਰਿਆਂ ਨੂੰ ਅਤੇ ਲੈਲੀ ਦੀ ਸ਼ਖਸ਼ੀਅਤ ਦਾ ਸਹੀ ਮੁਲਾਂਕਣ ਤਾਂ ਤਦ ਹੀ ਹੋਵੇ, ਜੇ ਮਜਨੂੰ ਮੁੱਲ ਪਾਵੇ। ਗੁਰੂ ਦੀ ਕਦਰ ਪੁੱਛੇ ਕੋਈ ਉਸ ਤਰ੍ਹਾਂ ਦੇ ਸ਼ਰਧਾਲੂ ਸਿੱਖ ਤੋਂ ਜਿਸ ਨੇ ਗੁਰੂ ਹਰਿ ਕ੍ਰਿਸ਼ਨ ਜੀ ਬਾਰੇ ਕਿਸੇ ਅਨਮਤੀ ਨੂੰ ਕਿਹਾ ਸੀ ਕਿ ਤੈਨੂੰ ਇਹ ਬੱਚਾ ਜਾਪਦਾ ਹੈ, ਮੇਰੀਆਂ ਅੱਖਾਂ ਵਿਚ ਬੈਠ ਕੇ ਵੇਖ, ਇਹ ਤ੍ਰਿਲੋਕੀ ਦਾ ਮਾਲਕ ਹੈ।' ਸਿੱਖ ਦੀ ਕਦਰ ਜਾਨਣੀ ਹੈ ਤਾਂ ਪੁੱਛੋ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਨੂੰ ਜਿਨ੍ਹਾਂ ਨੇ ਆਪਣੇ ਚਾਰੇ ਸਾਹਿਬਜ਼ਾਦੇ ਸਿੱਖਾਂ ਤੋਂ ਕੁਰਬਾਨ ਕਰਕੇ ਕੇਡੀ ਅਪੱਣਤ ਨਾਲ ਕਿਹਾ ਸੀ :

ਇਨ ਪੁਤ੍ਰਨ ਕੈ ਸੀਸ ਪੈ,
ਵਾਰ ਦੀਏ ਸੁਤ ਚਾਰ।
ਚਾਰ ਮੂਏ ਤੋ ਕਿਆ ਹੂਆ,
ਜੀਵਤ ਕਈ ਹਜਾਰ॥

ਕਲਾਕਾਰ, ਸੰਗੀਤਕਾਰ, ਸਾਹਿਤਕਾਰ ਅਤੇ ਪੰਜਾਬੀ ਪਿਆਰਿਆਂ ਦੀ ਕੋਈ ਕਦਰ ਕਰਨੀ ਸਿੱਖੇ ਸਤਿਗੁਰੂ ਜਗਜੀਤ ਸਿੰਘ ਤੋਂ ਜੋ ਗੁਣੀ ਜਨਾਂ ਨੂੰ ਆਪਣੇ ਸਕਿਆਂ ਨਾਲੋਂ ਵੱਧ ਪਿਆਰਦੇ ਅਤੇ ਨਿਵਾਜਦੇ ਹਨ। ਕੋਈ ਗੁਰੂ ਦੀ ਸੋਭਾ ਸੁਨਣੀ ਚਾਹੇ ਤਾਂ ਸੁਣੇ ਪ੍ਰੋ. ਕਿਰਪਾਲ ਸਿੰਘ ਕਸੇਲ ਤੋਂ, ਜੋ ਸ਼ਰਧਾ ਦੀ ਅੱਖ ਨਾਲ ਗੁਰੂ ਨੂੰ ਵੇਖਦੇ ਹਨ, ਪ੍ਰੇਮ ਭਿੱਜੇ ਹਿਰਦੇ ਅਤੇ ਗੁਰਬਾਣੀ-ਚਾਨਣ ਨਾਲ ਨੂਰੋ-ਨੂਰ ਹੋਏ

ਰੌਸ਼ਨ ਦਿਮਾਗ ਨਾਲ ਗੁਰੂ ਨੂੰ ਲਿਖਦੇ ਅਜਿਹੇ ਹੀ ਗਿਆਨ, ਸ਼ਰਧਾ ਅਤੇ ਪ੍ਰੇਮ ਨਾਲ ਸਰਸ਼ਾਰ ਕਾਵਿ-ਪ੍ਰਵਚਨ ਹਨ - 'ਜੈਸਾ ਸਤਿਗੁਰ ਸੁਣੀਦਾ' ਅਤੇ 'ਚਾਲੀਸਾ-ਸ੍ਰੀ ਸਤਿਗੁਰੂ ਜਗਜੀਤ ਸਿੰਘ' - ਇਹ ਦੋਵੇਂ ਪੁਸਤਕਾਂ ਦੀ ਦੂਸਰੀ ਐਡੀਸ਼ਨ ਇਕੋ ਜਿਲਦ ਵਿਚ 'ਜੈਸਾ ਸਤਿਗੁਰ ਸੁਣੀਦਾ' ਨਾਮ ਹੇਠ ਛਪ ਰਹੀਆਂ ਹਨ।

ਕੇਡਾ ਢੁਕਵਾਂ ਨਾਮ-ਕਰਣ ਹੈ - 'ਜੈਸਾ ਸਤਿਗੁਰ ਸੁਣੀਦਾ'। ਇਹ ਗੁਰਬਾਣੀ ਦੀ ਪੂਰੀ ਤੁਕ ਹੈ - 'ਜੈਸਾ ਸਤਿਗੁਰ ਸੁਣੀਦਾ, ਤੈਸੋ ਹੀ ਮੈ ਡੀਠ'। ਗੁਰੂ ਨਾਨਕ ਦੇਵ ਜੀ ਵੀ ਫੁਰਮਾਉਂਦੇ ਹਨ - 'ਸੁਣਿ ਵਡਾ ਆਖੈ ਸਭ ਕੋਇ' ਸਾਰੇ ਪੜ੍ਹ ਸੁਣ ਕੇ ਹੀ ਗੁਰੂ ਦੀ, ਅਕਾਲ ਪੁਰਖ ਦੀ ਸੋਭਾ ਕਰਦੇ ਹਨ - 'ਕੇਵਡ ਵਡਾ ਡੀਠਾ ਹੋਇ'। - ਵੇਖਿਆ ਹੀ ਉਸਦੀ ਵਡਿਆਈ ਦਾ ਪਤਾ ਲੱਗਦਾ ਹੈ। ਜੋ ਵੇਖ ਲੈਂਦਾ ਹੈ ਉਸਦੀ ਮਨੋ-ਅਵਸਥਾ ਹੋ ਜਾਂਦੀ ਹੈ - 'ਕਹਿਬੇ ਕੋ ਸੋਭਾ ਨਹੀ ਦੇਖਾ ਹੀ ਪ੍ਰਵਾਨ।'

'ਜੈਸਾ ਸਤਿਗੁਰ ਸੁਣੀਦਾ' ਕਾਵਿ-ਪ੍ਰਵਚਨਾਂ ਵਿਚ ਵੀ ਕਸੇਲ ਜੀ ਇਹੋ ਭਾਵ ਲਿਖ ਰਹੇ ਹਨ ਕਿ ਜਿਸ ਤਰ੍ਹਾਂ ਸਤਿਗੁਰੂ ਬਾਰੇ ਸੋਭਾ ਸੁਣਦੇ ਹਾਂ, ਉਸੇ ਤਰ੍ਹਾਂ ਦਾ ਸਤਿਗੁਰੂ ਵੇਖਿਆ ਹੈ ਅਤੇ ਲਿਖਿਆ ਹੈ।

ਪਿਤਾ ਸ੍ਰ. ਗੰਗਾ ਸਿੰਘ ਅਤੇ ਮਾਤਾ ਮਹਿੰਦਰ ਕੌਰ ਦੇ ਗ੍ਰਹਿ ਵਿਖੇ 19 ਮਾਰਚ, 1928 ਨੂੰ ਦਿਨ ਸੋਮਵਾਰ ਲਾਹੌਰ ਵਿਖੇ ਇਕ ਬਾਲਕ ਨੇ ਜਨਮ ਲਿਆ, ਜਿਸਦਾ ਨਾਮ ਕਿਰਪਾਲ ਸਿੰਘ ਰੱਖਿਆ ਗਿਆ। ਆਪ ਦਾ ਬੰਸਗਤ ਸਬੰਧ ਜ਼ਿਲ੍ਹਾ ਅੰਮ੍ਰਿਤਸਰ ਦੇ ਪਿੰਡ ਕਸੇਲ ਨਾਲ ਹੋਣ ਕਰਕੇ 'ਕਸੇਲ' ਆਪ ਦਾ ਉਪਨਾਮ ਜਾਂ ਤਖ਼ੱਲਸ ਸਥਾਪਿਤ ਹੋ ਗਿਆ। ਬਾਲ-ਵਰੇਸੇ ਹੀ ਪਿਤਾ ਦਾ ਸਾਇਆ ਸਿਰ ਤੋਂ ਉੱਠ ਗਿਆ। ਏਥੋਂ ਹੀ ਕਸੇਲ ਜੀ ਦੇ ਸੰਘਰਸ਼ਮਈ ਜੀਵਨ ਦੀ ਸ਼ੁਰੂਆਤ ਹੋ ਗਈ। ਆਪ ਦੀ ਅਕਾਦਮਿਕ ਸਿੱਖਿਆ, ਅਧਿਆਪਨ ਕਾਰਜ, ਸਾਹਿਤਿਕ ਕਾਰਜ, ਮਾਣ-ਸਨਮਾਨ ਅਤੇ ਸਮਾਜਿਕ ਕੰਮਾਂ ਵਿਚ ਭਰਪੂਰ ਯੋਗਦਾਨ ਆਦਿ ਕਾਰਜਾਂ ਬਾਰੇ ਲਿਖਣ ਲੱਗੀਏ ਤਾਂ ਆਪਦੀ ਸਵੈ-ਜੀਵਨੀ 'ਪੌਣੀ ਸਦੀ ਦਾ ਸਫ਼ਰ' ਵੀ ਅਧੂਰੀ ਜਾਪਦੀ ਹੈ। 'ਪ੍ਰੋ. ਕਿਰਪਾਲ ਸਿੰਘ : ਅਭਿਨੰਦਨ ਗ੍ਰੰਥ' ਵਿਚ ਕਰੀਬ 80 ਲੇਖਕਾਂ ਵੱਲੋਂ ਲਿਖੇ ਲੇਖਾਂ ਤੋਂ ਵੀ ਆਪਦੀ ਸਰਬੰਗੀ ਸ਼ਖਸ਼ੀਅਤ ਕਿਤੇ ਵਡੇਰੀ ਜਾਪਦੀ ਹੈ।

ਪ੍ਰੋ. ਕਿਰਪਾਲ ਸਿੰਘ ਜੀ ਪੰਜਾਬੀ ਜਗਤ ਦੇ ਪ੍ਰਥਮ ਸ਼੍ਰੇਣੀ ਦੇ ਪ੍ਰਮਾਣੀਕ ਹਸਤਾਖਰ ਹਨ। ਭਰ-ਜਵਾਨੀ ਦੀ 36 ਵਰ੍ਹਿਆਂ ਦੀ ਆਯੂ ਵਿਚ ਆਪ ਦੇ ਦੋਵੇਂ ਨੇਤ੍ਰਾਂ ਦੀ ਜੋਤ ਚਲੀ ਗਈ, ਪਰ ਆਪ ਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ

ਐਸੀ ਕ੍ਰਿਪਾ ਦ੍ਰਿਸ਼ਟੀ ਹੋਈ ਕਿ ਅੰਤਰ ਜੋਤ ਲਟ-ਲਟ ਬਲਣ ਲੱਗੀ 'ਸਤਿਗੁਰ ਮਿਲਿਐ ਦਿਬ ਦਿਸਟਿ ਹੋਈ' - ਗੁਰਵਾਕ ਸਾਕਾਰ ਹੋਇਆ। ਐਸੇ ਗੁਰੂ ਨਿਵਾਜੇ ਚੜ੍ਹਦੀਕਲਾ ਵਾਲੇ ਮਨੁੱਖ ਜੰਮਦੇ ਹੀ ਜਿੱਤਣ ਲਈ ਹਨ। ਅਸੰਭਵ ਜਾਂ ਹਾਰ ਵਰਗੇ ਸ਼ਬਦ ਉਨ੍ਹਾਂ ਦੇ ਜੀਵਨ-ਕੋਸ਼ ਵਿਚ ਹੀ ਨਹੀਂ ਹੁੰਦੇ। ਕੋਈ ਮੁਸੀਬਤ ਉਨ੍ਹਾਂ ਦਾ ਰਸਤਾ ਬਦਲ ਨਹੀਂ ਸਕਦੀ :

ਸੂਰਜ ਵਾਂਗ ਜੋ ਚੜਦੇ ਨੇ,
ਉਹ ਘਟਾ ਨਹੀਂ ਵੇਖਿਆ ਕਰਦੇ।
ਜਿਨ੍ਹਾਂ ਨੇ ਉੱਡਣਾ ਹੁੰਦੈ,
ਹਵਾ ਨਹੀਂ ਵੇਖਿਆ ਕਰਦੇ।

ਇਹ ਗੱਲ ਕਰਾਮਾਤ ਤੋਂ ਘੱਟ ਨਹੀਂ ਕਿ ਸੁਨੇਤ੍ਰ ਹੁੰਦਿਆਂ ਆਪ ਨੇ 12 ਪੁਸਤਕਾਂ ਲਿਖੀਆਂ ਅਤੇ ਬਾਹਰੀ ਜੋਤ ਲੋਪ ਹੋਣ ਉਪਰੰਤ ਅੰਤਰ ਜੋਤ ਦੇ ਪ੍ਰਕਾਸ਼ ਵਿਚ ਆਪ ਦੀਆਂ 5 ਦਰਜਨਾਂ ਤੋਂ ਵੱਧ ਪੁਸਤਕਾਂ ਆਈਆਂ ਹਨ। ਪੰਜਾਬੀ ਐਮ.ਏ. ਦੇ ਪਹਿਲੇ ਦਰਜੇ ਦੇ ਪ੍ਰਥਮ ਰਹੇ ਵਿਦਿਆਰਥੀ ਪ੍ਰੋ. ਕਿਰਪਾਲ ਸਿੰਘ ਕਸੇਲ ਪ੍ਰੋ. ਪੂਰਨ ਸਿੰਘ ਦੀ ਸਮੁੱਚੀ ਰਚਨਾ ਦਾ ਪੰਜਾਬੀ ਕਵਿਤਾ ਵਿਚ ਅਨੁਵਾਦ ਕਰਦੇ ਹਨ ਅਤੇ ਪ੍ਰੋ. ਪੂਰਨ ਸਿੰਘ ਨੂੰ 'ਪੰਜਾਬ ਦਾ ਟੈਗੋਰ' ਲਿਖਦੇ ਹਨ ਅਤੇ ਵਰਤਮਾਨ ਪੰਜਾਬੀ ਲੇਖਕ ਜਗਤ ਵਿਚ ਕਸੇਲ ਜੀ 'ਪੰਜਾਬੀ ਦਾ ਮਿਲਟਨ' ਕਹਿ ਕੇ ਸਤਿਕਾਰੇ ਜਾਂਦੇ ਹਨ। ਪੰਜਾਬੀ ਦੇ ਬਾਬਾ ਬੋਹੜ ਪ੍ਰਿੰ. ਸੰਤ ਸਿੰਘ ਸੇਖੋਂ ਆਪ ਨੂੰ ਆਪਣਾ 'ਸ਼ਾਗਿਰਦੇ-ਆਜ਼ਮ' ਕਹਿ ਕੇ ਵਡਿਆਉਂਦੇ ਹਨ। ਕਸੇਲ ਜੀ ਦੇ ਸ਼ਾਗਿਰਦਾਂ ਵਿਚ ਪ੍ਰੋ. ਕਰਤਾਰ ਸਿੰਘ ਕਾਲੜਾ, ਪ੍ਰਿੰ. ਮੋਹਨ ਸਿੰਘ ਜੌਹਲ, ਪ੍ਰਿੰ. ਪ੍ਰਕਾਸ਼ ਸਿੰਘ, ਸ੍ਰ. ਸਤਿੰਦਰ ਸਿੰਘ ਨੰਦਾ, ਪ੍ਰਿੰ. ਗੋਪਾਲ ਚੰਦ ਵਰਗੇ ਵਿਦਵਾਨ ਲੇਖਕ ਹਨ।

ਕਸੇਲ ਜੀ ਪੰਜਾਬੀ ਦੇ ਇਕ ਸਰਬੰਗੀ ਲੇਖਕ ਹਨ, ਉੱਚ ਕੋਟੀ ਦੇ ਕਵੀ, ਸਫਲ ਗਲਪਕਾਰ, ਸੰਵੇਦਨਸ਼ੀਲ ਅਨੁਵਾਦਕ, ਸਾਹਿਤ ਇਤਿਹਾਸਕਾਰੀ ਅਤੇ ਜੀਵਨੀ ਸਾਹਿਤ ਲੇਖਕ, ਤਰਕਸ਼ੀਲ ਅਤੇ ਵਿਗਿਆਨਕ ਆਲੋਚਕ, ਦਾਰਸ਼ਨਿਕ ਅਤੇ ਸਿਰਜਨਾਤਮਕ ਮੌਲਿਕ ਰਚਨਾਕਾਰ ਅਤੇ ਬਾਲ ਸਾਹਿਤਕਾਰ। 'ਤਵਾਰੀਖ਼ ਸੰਤ ਖ਼ਾਲਸਾ' (ਨਾਮਧਾਰੀ ਇਤਿਹਾਸ) ਤਿੰਨ ਭਾਗਾਂ ਵਿਚ ਅਤੇ ਗਦਰੀਆਂ ਬਾਬਿਆਂ ਦਾ ਇਤਿਹਾਸ ਲਿਖ ਕੇ ਆਪਨੇ ਪ੍ਰਮਾਣੀਕ ਇਤਿਹਾਸਕਾਰਾਂ ਵਿਚ ਵੀ ਆਪਣਾ ਨਾਂ ਸਥਾਪਿਤ ਕਰ ਲਿਆ ਹੈ। ਆਪ ਕੇਵਲ ਪ੍ਰਗਤੀਵਾਦੀ ਲੇਖਕ ਹੀ ਨਹੀਂ ਸਗੋਂ ਲੋਕ-ਪੱਖੀ ਮਾਰਕਸਵਾਦੀ ਵੀ ਹਨ। ਮਾਂ ਬੋਲੀ ਪੰਜਾਬੀ ਦੇ ਹਰ ਮੋਰਚੇ ਤੇ ਜੂਝਣ ਵਾਲੇ ਨਿਧੜਕ ਸਿਪਾਹੀ ਹਨ ਅਤੇ ਗੁਰਮਤਿ ਗਾਡੀ-ਰਾਹ ਦੇ ਸ਼ਰਧਾਲੂ

ਗੁਰ-ਸਿੱਖ ਹਨ। ਆਪ ਦੀ ਸਰਬੰਗੀ ਸ਼ਖ਼ਸੀਅਤ ਦੇ ਹੋਰ ਕਿਹੜੇ-ਕਿਹੜੇ ਪਹਿਲੂ ਹਨ, ਆਪ ਕਿੰਨੇ ਮਹਾਨ ਵਿਅਕਤੀ ਹਨ - ਸ੍ਰ. ਹਰਭਜਨ ਸਿੰਘ ਬਾਜਵਾ ਦੇ ਸ਼ਬਦ ਬੜੇ ਢੁਕਵੇਂ ਪ੍ਰਤੀਤ ਹੁੰਦੇ ਹਨ।

'ਕਸੇਲ ਜੀ ਸਮੁੰਦਰ ਜਿੰਨੇ ਡੂੰਘੇ ਮਨੁੱਖ ਹਨ। ਮੈਂ ਉਨ੍ਹਾਂ ਦੀ ਡੂੰਘਾਈ ਨਹੀਂ ਮਾਪ ਸਕਦਾ। ਮੈਂ ਤਾਂ ਕੇਵਲ ਕੰਢੇ ਤੇ ਖਲੋ ਕੇ ਲਹਿਰਾਂ ਹੀ ਵੇਖ ਸਕਦਾ ਹਾਂ :

ਇਕ ਸਰੂ ਬ੍ਰਿਛ ਹੈ ਸਾਹਿਤ ਦਾ,
ਇਕ ਧਰੂ ਤਾਰਾ ਹੈ ਰਿਸ਼ਤਿਆਂ ਦਾ,
ਲੰਬਾ ਝੰਬਾ ਮਿੱਠੜਾ ਇਨਸਾਨ,
ਰੌਸ਼ਨ ਨਿਰਮਲ ਸੁਘੜ ਸੁਜਾਨ,
ਬੌਧਿਕਤਾ ਅਤੇ ਨਿਮਰਤਾ ਦਾ ਸੁਮੇਲ,
ਹੈ ਪ੍ਰੋ. ਕਿਰਪਾਲ ਸਿੰਘ ਕਸੇਲ॥

ਆਪ ਬਾਰੇ ਛਪੇ 'ਅਭਿਨੰਦਨ-ਗ੍ਰੰਥ' ਦੇ ਲੇਖ ਸੰਗ੍ਰਹਿ 'ਚ ਕੋਈ ਲੇਖਕ ਕਸੇਲ ਜੀ ਨੂੰ 'ਅੰਦਰਲੀ ਜੋਤ ਦਾ ਚਮਤਕਾਰ' ਲਿਖ ਰਿਹਾ ਹੈ, ਕੋਈ 'ਗਤੀਸ਼ੀਲ ਪ੍ਰਤਿਭਾ', 'ਪੰਜਾਬੀ ਸਾਹਿਤ ਦਾ ਸੂਰਜ', 'ਤੀਸਰੇ ਨੇਤਰ ਦਾ ਧਨੀ', 'ਸੂਰਜ ਸੁੱਚੇ ਸ਼ਬਦਾਂ ਦਾ', 'ਕਰਮਯੋਗੀ', 'ਪੱਥ ਪ੍ਰਦਰਸ਼ਕ' ਤੇ 'ਕਸੇਲ, ਮਿਲਟਨ ਹੋ ਗਿਆ', 'ਪੰਜਾਬੀ ਸਾਹਿਤ ਦਾ ਸ਼ਾਹ ਸਵਾਰ' ਅਤੇ ਬਹੁਤ ਕੁਝ ਹੋਰ ਅਨੰਤ ਗੁਣ ਹਨ। ਇਸ ਗੁਰੂ ਨਿਵਾਜੀ ਸ਼ਖਸ਼ੀਅਤ ਦੇ। ਆਪ ਦੇ ਸ਼ਾਗਿਰਦ ਪ੍ਰੋ. ਕਰਤਾਰ ਸਿੰਘ ਕਾਲੜਾ ਦੀਆਂ ਆਪ ਬਾਰੇ ਕਾਵਿ ਸਤਰਾਂ ਬੜੀਆਂ ਅਰਥ-ਭਰਪੂਰ ਹਨ :

ਹੱਥ ਵਿਚ ਲੈ ਕੇ ਦੀਪਕ ਸਿਰਜਨ ਸ਼ਕਤੀ ਦਾ,
ਸ਼ਬਦਾਂ ਦਾ ਵਣਜਾਰਾ ਬਣ ਹੈ ਗੌਂਸ ਗਿਆ।
ਸੋਝੀਵਾਨ ਸੁਜਾਖੇ ਕੁਝ ਸ਼ਰਮਿੰਦਾ ਨੇ,
ਸੋਝੀਵਾਨ ਮੁਨਾਖਾ ਕਿੱਥੇ ਪਹੁੰਚ ਗਿਆ।

ਪੰਜਾਬੀ ਫੁਲਵਾੜੀ ਦੇ ਮਹਿਕਾਂ ਵੰਡਦੇ ਇਸ ਗੁਲਾਬੀ ਫੁੱਲ ਦਾ ਇਕ ਹੋਰ ਵਿਲੱਖਣ ਗੁਣ ਹੈ - ਇਕ ਸ਼ਰਧਾਵਾਨ ਗੁਰਸਿੱਖ ਹੋਣਾ। ਡਾ. ਐਸ. ਤਰਸੇਮ ਆਪ ਬਾਰੇ ਲਿਖਦੇ ਹਨ - "ਪਾਠਕ ਸੋਚਣਗੇ ਕਿ ਜਿਸ ਦੇ ਮਸਤਕ ਵਿਚ ਮਾਰਕਸ ਬੈਠਾ ਹੈ। ਉਸਦੇ ਦਿਲ ਵਿਚ ਸਤਿਗੁਰੂ ਰਾਮ ਸਿੰਘ ਭਲਾ ਕਿਵੇਂ ਦਾਖ਼ਲ ਹੋ ਗਿਆ। ਪਿਆਰੇ ਪਾਠਕੋ! ਇਹ ਗੱਲ ਸੰਸਕਾਰਾਂ ਦੀ ਹੈ। ਉਨ੍ਹਾਂ (ਪਿਤਾ ਗੰਗਾ ਸਿੰਘ) ਦੀਆਂ ਇਕੱਤਰ ਕੀਤੀਆਂ ਅਤੇ ਪੜ੍ਹੀਆਂ ਕਿਤਾਬਾਂ ਦੇ ਦੋ ਟਰੰਕ ਕਿਰਪਾਲ ਸਿੰਘ

ਨੂੰ ਪਿਉ ਦੇ ਦਿੱਤੇ ਖਜਾਨੇ ਵਜੋਂ ਮਾਤਾ ਮਹਿੰਦਰ ਕੌਰ ਜੀ ਤੋਂ ਮਿਲੇ। ਧਰਮ, ਦਰਸ਼ਨ, ਸਿੱਖੀ ਤੇ ਹੋਰ ਪਤਾ ਨਹੀਂ ਕੀ-ਕੀ ਕਿਰਪਾਲ ਸਿੰਘ ਨੂੰ ਇਨ੍ਹਾਂ ਕਿਤਾਬਾਂ ਰਾਹੀਂ ਅੰਮ੍ਰਿਤ ਰੂਪ ਵਿਚ ਮਿਲਿਆ। ਮਾਂ, ਦਾਦੀ ਦੀ ਧਾਰਮਿਕ ਬਿਰਤੀ ਵੀ ਉਸ ਨੂੰ ਪਰਮਾਰਥ ਦੇ ਇਸ ਮਾਰਗ ਤੇ ਚੱਲਣ ਲਈ ਪ੍ਰੇਰਦੀ ਰਹੀ। ਸਿੱਟੇ ਵਜੋਂ ਵੱਡਾ ਹੋ ਕੇ ਕਿਰਪਾਲ ਸਿੰਘ ਕਸੇਲ ਸਾਹਿਤ ਆਲੋਚਨਾ ਵਿਚ ਤਾਂ ਮਾਰਕਸਵਾਦੀ ਬਣਿਆ ਰਿਹਾ, ਪਰ ਉਸ ਦੀ ਜੀਵਨ-ਜਾਚ ਭੈਣੀ ਸਾਹਿਬ ਨਾਲ ਜਾ ਜੁੜੀ। ਸਤਿਗੁਰੂ ਜਗਜੀਤ ਸਿੰਘ ਉਸਦੇ ਇਸ਼ਟ ਬਣ ਗਏ। ਹੁਣ ਕੋਈ ਵੀ ਕੰਮ ਦਾ ਸ਼੍ਰੀਗਣੇਸ਼ ਕਰਨਾ ਹੋਵੇ, ਸਤਿਗੁਰਾਂ ਦੀ ਕਿਰਪਾ ਦ੍ਰਿਸ਼ਟੀ ਤੋਂ ਬਿਨਾਂ ਉਸ ਲਈ ਇਹ ਸੰਭਵ ਹੀ ਨਹੀਂ। 'ਜੈਸਾ ਸਤਿਗੁਰ ਸੁਣੀਦਾ' ਅਤੇ 'ਚਾਲੀਸਾ-ਸ੍ਰੀ ਸਤਿਗੁਰੂ ਜਗਜੀਤ ਸਿੰਘ' ਸਤਿਗੁਰਾਂ ਦੀ ਲੀਲ੍ਹਾ ਦੇ ਹੀ ਕਾਵਿ ਪ੍ਰਵਚਨ ਹਨ। ਅੱਜ ਦੀ ਅਰਾਜਕਤਾਵਾਦੀ ਪੰਜਾਬੀ ਕਵਿਤਾ ਦੀ ਦੁਨੀਆਂ ਵਿਚ 'ਪ੍ਰਬੰਧ-ਕਾਵਿ' ਰਚਨਾ ਕਸੇਲ ਦੀ ਨਜ਼ਰ ਵਿਚ ਸਤਿਗੁਰਾਂ ਦੀ ਕਿਰਪਾ ਦ੍ਰਿਸ਼ਟੀ ਦਾ ਹੀ ਸਿੱਟਾ ਹੈ।"

ਇਹ ਸਤਿਗੁਰੂ ਜਗਜੀਤ ਸਿੰਘ ਜੀ ਦੀ ਮਿਕਨਾਤੀਸੀ ਸ਼ਖ਼ਸੀਅਤ ਦੀ ਕਰਾਮਾਤ ਹੈ ਕਿ ਸੌ ਵਖਰੇਵੇਂ ਹੁੰਦਿਆਂ ਵੀ ਕੋਈ ਸਾਂਝ ਦੀ ਇਕ ਤੰਦ ਵੀ ਲੱਭ ਕੇ ਪੀਡੀ ਗੰਢ ਪਾ ਲੈਂਦੇ ਹਨ। ਪਰ ਏਥੇ ਤਾਂ ਤਾਣਾ ਪੇਟਾ ਹੀ ਸਾਂਝ ਦਾ ਹੈ - ਗੁਰੂ-ਸਿੱਖ ਦੀ ਸਾਂਝ, ਸ਼ਰਧਾ ਤੇ ਪ੍ਰੇਮ ਦੀ, ਆਸਥਾ ਅਤੇ ਸਮਰਪਣ ਦੀ, ਨਾਮ ਅਤੇ ਬਾਣੀ ਦੀ, ਧੁਰੋਂ ਮਸਤਕ ਲਿਖੇ ਲਿਲਾਟ ਦੀ ਸਾਂਝ ਅਤੇ ਸਭ ਤੋਂ ਪੀਢੀ ਸਾਂਝ ਹੈ, ਮਾਂ ਬੋਲੀ ਪੰਜਾਬੀ ਦੀ ਅਤੇ ਪੰਜਾਬੀਅਤ ਦੀ ਸਾਂਝ। 'ਜੈਸਾ ਸਤਿਗੁਰ ਸੁਣੀਦਾ' ਦੀ ਹਰ ਸਤਰ 'ਚੋਂ ਵਿਦਵਤਾ, ਪ੍ਰੇਮ ਅਤੇ ਆਸਥਾ ਦੀ ਖ਼ੁਸ਼ਬੂ ਆਉਂਦੀ ਹੈ। ਇਨ੍ਹਾਂ ਰਚਨਾਵਾਂ ਵਿਚ ਗੁਰਬਾਣੀ ਦਾ ਸਾਰ, ਸਰੀਰ ਵਿਚ ਰੂਹ ਦੀ ਤਰ੍ਹਾਂ ਸਮੋਇਆ ਹੋਇਆ ਹੈ। ਕਸੇਲ ਜੀ ਪਾਸ ਗੁਰੂ ਜਸ ਲਿਖਣ ਲਈ ਸ਼ਰਧਾ ਦੀ ਅੱਖ ਹੈ, ਦਿਬ ਦ੍ਰਿਸ਼ਟੀ ਹੈ, ਸਮਰਪਣ ਅਤੇ ਪ੍ਰੇਮ ਨਾਲ ਸਰਸ਼ਾਰ ਹਿਰਦਾ ਹੈ ਅਤੇ ਗੁਰਬਾਣੀ ਚਾਨਣ ਨਾਲ ਨੂਰੋ ਨੂਰ ਹੋਇਆ ਰੌਸ਼ਨ ਦਿਮਾਗ਼ ਹੈ। ਸਤਯਮ, ਸ਼ਿਵਮ, ਸੁੰਦਰਮ ਦੀ ਪ੍ਰਤੀਕ ਹੈ - ਕਸੇਲ ਜੀ ਦੀ ਰਚਨਾ 'ਜੈਸਾ ਸਤਿਗੁਰ ਸੁਣੀਦਾ'।

ਪਹਿਲੇ ਅਧਿਆਏ ਮੰਗਲਾ-ਚਰਨ ਦਾ ਆਰੰਭ ਹੀ ਮੂਲ ਮੰਤਰ ਦੀ ਵਿਆਖਿਆ ਹੈ।

ਏਕ-ਓਮ ਆਕਾਰ ਕਰ,
ਨਿਰਾਕਾਰ ਆਕਾਰ ਬਣਾਇਆ।
ਸਤਿ ਸਰੂਪ ਗੁਰ ਸ਼ਬਦ ਹੈ,

ਸ਼ਬਦ-ਬ੍ਰਹਮ ਨੇ ਨਾਮ ਵਟਾਇਆ।
ਸਤਿ ਸਰੂਪ ਹੈ ਨਾਮ ਸਤਿ,
ਕਰਤਾ-ਪੁਰਖ ਅਲਖ ਲਖਾਇਆ।
ਨਿਰਭਉ ਤੇ ਨਿਰਵੈਰ ਹੈ,
ਮੂਰਤਿ ਸਦਾ ਅਕਾਲ ਸੁਹਾਇਆ।
ਗਰਭ ਜੂਨ ਆਉਂਦਾ ਨਹੀਂ,
ਸੈਭੰ ਹੋਇ ਆਪ ਪ੍ਰਗਟਾਇਆ।
ਗੁਰ-ਪ੍ਰਸਾਦੀ ਜਾਣੀਏ,
ਗੁਰ-ਮੰਤ੍ਰ ਦਾ ਜਾਪ-ਜਪਾਇਆ।
ਸਤਿਗੁਰ ਵਿਚ ਹੈ ਭੇਦ ਛੁਪਾਇਆ।

ਇਸ ਤੋਂ ਅੱਗੇ ਦਸਮ ਪਾਤਸ਼ਾਹ ਰਚਿਤ ਭਗਉਤੀ ਦੀ ਵਾਰ ਦੇ ਭਾਵ ਤੋਂ ਆਰੰਭ ਹੋ ਕੇ ਸਤਿਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸਤਿਗੁਰੂ ਜਗਜੀਤ ਸਿੰਘ ਜੀ ਤੱਕ ਸਤਿਗੁਰੂ ਸਾਹਿਬਾਨ ਦਾ ਮੰਗਲ ਕੀਤਾ ਹੈ ਅਤੇ ਅੰਤ ਵਿਚ 'ਹੋਇ ਨਿਮਾਣਾ ਸਤਿਗੁਰੂ ਅਗੇ' ਗੁਰਵਾਕ ਅਨੁਸਾਰ ਸਤਿਗੁਰੂ ਚਰਨਾਂ ਤੋਂ ਵਾਰਨੇ ਜਾਂਦੇ ਹਨ :

ਸਤਿਗੁਰ ਮਾਲਾ ਬਖ਼ਸ਼ ਕੇ,
ਕੀਤਾ ਵਡ-ਉਪਕਾਰ।
ਚਰਨ ਕੰਵਲ ਤੋਂ ਵਾਰਨੇ,
ਜਾਵਾਂ ਸੌ-ਸੌ ਵਾਰ।
ਭੁਲਣਹਾਰ 'ਕਸੇਲ' ਜੀਅ,
ਸਤਿਗੁਰ ਹੈ ਬਖ਼ਸ਼ਿੰਦ।
ਸਭੋ ਆਸਾਂ ਪੁੰਨੀਆਂ,
ਪਰਸ ਚਰਨ ਅਰਵਿੰਦ॥

ਦੂਸਰੇ ਅਧਿਆਇ ਵਿਚ ਗੁਰੂ ਚਰਨਾਂ ਤੇ ਅਰਦਾਸ ਹੈ :

ਗੁਰ ਚਰਨਾਂ ਦਾ ਧਿਆਨ ਧਰ,
ਕਰਦਾ ਮੈਂ ਅਰਦਾਸ।
ਬੁਧ ਵਿਵੇਕ ਬਖ਼ਸ਼ ਕੇ,
ਕਰੋ ਕਲਾ ਪ੍ਰਗਾਸ।......

ਆਪ ਦੀ ਰਚਨਾ ਗੁਰਬਾਣੀ ਨਾਲ ਏਨੀ ਇਕਸੁਰ ਹੈ, ਓਤ-ਪੋਤ ਹੈ ਕਿ ਕਿਤੇ ਗੁਰਬਾਣੀ ਦਾ ਭਾਵ ਜਾਂ ਜਿਉਂ ਦੀ ਤਿਉਂ ਗੁਰਬਾਣੀ ਦੀ ਤੁਕ ਹੀ ਕਵਿਤਾ

ਵਿਚ ਰਚੀ ਮਿਚੀ ਪਈ ਹੈ, ਵਖਰੇਵਾਂ ਕਰਨਾ ਮੁਸ਼ਕਲ ਹੋ ਜਾਂਦਾ ਹੈ।

ਆਂਚਲ ਬਖਸ਼ੋ ਗੁਰੂਦੇਵ,
ਧਰੋ ਦਾਸ ਸਿਰ ਹੱਥ।
'ਵਡੇ ਕੀਆਂ ਵਡਿਆਈਆਂ'।
ਲਿਖਾਂ ਕਰੋ ਸਮਰਥ॥
ਗੁਣ ਨਿਧਾਨ ਗੁਰੂਦੇਵ ਜੀ,
ਬਖਸ਼ੋ ਕਾਵਿ ਦੀ ਦਾਤ।
ਰੌਚਿਕ ਰਸਿਕ ਪੜ੍ਹਨ ਯੋਗ,
ਸਿਖਿਆ ਦਾਇਕ ਬਾਤ॥

ਇਸੇ ਅਧਿਆਇ ਵਿਚ ਗੁਰੂ ਕੇ ਵੈਦ ਡਾ. ਤ੍ਰਿਲੋਕ ਸਿੰਘ ਨੂੰ ਵੀ ਯਾਦ ਕਰਨਾ ਨਹੀਂ ਭੁਲਦੇ। ਅਰਾਈਆਂ-ਭੈਣੀ ਸਾਹਿਬ ਨਗਰਾਂ ਵਿਚੋਂ ਪ੍ਰਗਟ ਹੋਈ ਸ਼ਾਂਤੀ ਅਤੇ ਕ੍ਰਾਂਤੀ ਦੀ ਜੋਤ ਦਾ ਵੀ ਜ਼ਿਕਰ ਕਰਦੇ ਹਨ। ਸਤਿਗੁਰੂ ਰਾਮ ਸਿੰਘ ਦੇ ਸਾਜੇ ਸੰਤ ਖਾਲਸੇ ਦੀ ਸੋਭਾ ਵੀ ਹੈ।

ਤੀਸਰੇ ਅਧਿਆਇ ਵਿਚ ਸਤਿਗੁਰੂ ਰਾਮ ਸਿੰਘ ਦੀ ਕਰਮ ਭੂਮੀ ਸ੍ਰੀ ਭੈਣੀ ਸਾਹਿਬ ਦੀ ਉਪਮਾ ਹੈ :

ਵਿਚ ਅਰਾਈਆਂ ਪ੍ਰਗਟੇ,
ਸਤਿਗੁਰ ਦੀਨ ਦਿਆਲ।
ਜਿਨ੍ਹਾਂ ਭੈਣੀ ਸਾਹਿਬ ਨੂੰ,
ਬਖ਼ਸ਼ੀ ਨਵੀਂ ਨੁਹਾਰ।
ਸੰਤ-ਖ਼ਾਲਸਾ ਸਾਜਿਆ,
ਪੁਰਬ ਵਿਸਾਖੀ ਜਾਣ।
ਗੋਬਿੰਦ ਗੁਰੂ ਦੀ ਰੀਤ ਦੀ,
ਦੂਣ-ਸਵਾਈ ਸ਼ਾਨ।....
ਸਤਿਗੁਰ ਰਾਹ ਵਿਖਾਲਿਆ,
ਜਗੀ ਆਜ਼ਾਦੀ ਜੋਤ।
ਇਹੋ ਭੈਣੀ ਬਣ ਗਿਆ,
ਸੁਤੰਤਰਤਾ ਦਾ ਸ੍ਰੋਤ॥

ਚੌਥੇ ਅਧਿਆਇ 'ਦੁਆਦਸ ਗੁਰਇੰਦ' ਵਿਚ ਸਾਹਿਬ ਸਤਿਗੁਰੂ ਗੋਬਿੰਦ ਸਿੰਘ ਜੀ ਦੇ ਗੁਰਇੰਡ ਨਾਮੇ ਵਿਚ ਦਰਜ ਸਤਿਗੁਰੂ ਰਾਮ ਸਿੰਘ ਜੀ ਬਾਰੇ ਭਵਿੱਖ ਵਾਕਾਂ ਤੋਂ ਸ਼ੁਰੂ ਕਰਕੇ ਗੁਰੂ ਨਿਵਾਜੇ ਬੰਦੇ ਬਹਾਦਰ ਦੀਆਂ ਜਿੱਤਾਂ ਗੁਰੂ ਬਾਲਕ

ਸਿੰਘ ਜੀ ਨੂੰ ਦਸਮ-ਗੁਰ ਦਰਸ਼ਨ, ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼, ਭਰ ਜਵਾਨੀ ਵਿਚ ਖਾਲਸਾ ਫੌਜ ਵਿਚ ਭਰਤੀ ਹੋਣਾ ਅਤੇ ਸਤਿਗੁਰੂ ਬਾਲਕ ਸਿੰਘ ਜੀ ਨਾਲ ਮਿਲਾਪ, ਗੁਰਗੱਦੀ ਬਖ਼ਸ਼ਣੀ ਅਤੇ ਦਸਮੇਸ਼ ਪਾਤਸ਼ਾਹ ਦਾ ਆਦੇਸ਼ ਸੁਣਾਉਂਦੇ ਹਨ :

— ਸਤਿਗੁਰੂ ਬਾਲਕ ਸਿੰਘ ਨੇ,
ਕੀਤਾ ਇੰਜ ਫਰਮਾਨ।
'ਇਹ ਆਦੇਸ਼ ਦਸ਼ਮੇਸ਼ ਦਾ,
ਸੁਣੋ ਰਾਮ ਮਹਾਨ॥....
— ਤੁਸੀਂ ਗੁਰੂ ਦਸ਼ਮੇਸ਼ ਦੀ,
ਮੁੜ ਚਲਾਵੋ ਰੀਤ।
ਸੰਤ-ਸਿਪਾਹੀ ਸਾਜ ਕੇ,
ਵਧੇ ਸਿਖੀ ਨਿਤ ਨੀਤ॥....
— ਗੁਰੂ ਨਾਨਕ ਨੇ ਬਖ਼ਸ਼ਿਆ,
ਸੁਤੰਤਰਤਾ ਦਾ ਪ੍ਰੇਮ।
ਨਿਰਭਉ ਤੇ ਨਿਰਵੈਰ ਦਾ,
ਮਹਾਂ ਨੇਮਾਂ ਦਾ ਨੇਮ॥

ਕਸੇਲ ਜੀ ਮਹਾਂ-ਕਾਵਿ ਲਿਖਦਿਆਂ ਇਤਿਹਾਸ ਦੀ ਕੋਈ ਘਟਨਾ ਵੀ ਅਣਛੋਹੀ ਨਹੀਂ ਰਹਿਣ ਦੇਂਦੇ ਅਤੇ ਇਸਦੇ ਨਾਲ-ਨਾਲ ਸਿੱਖੀ ਸਿਧਾਂਤ ਅਤੇ ਗੁਰਮਤਿ ਜੀਵਨ ਜਾਚ ਦਾ ਵੀ ਨਾਲੋ-ਨਾਲ ਬਾਖ਼ੂਬੀ ਜ਼ਿਕਰ ਕਰਦੇ ਹਨ।

ਸਤਿਗੁਰੂ ਰਾਮ ਸਿੰਘ ਜੀ ਫ਼ੌਜ ਦੀ ਨੌਕਰੀ ਛੱਡ ਕੇ ਭੈਣੀ ਸਾਹਿਬ ਆ ਜਾਂਦੇ ਹਨ। ਖੇਤੀ, ਰਾਜਗਿਰੀ, ਵਪਾਰ ਅਤੇ ਦੁਕਾਨਦਾਰੀ ਆਦਿ ਵੱਖੋ-ਵੱਖ ਕੰਮਾਂ ਦੇ ਨਾਲ-ਨਾਲ ਨਾਮ-ਬਾਣੀ ਦਾ ਜਾਪ ਅਤੇ ਸਮਾਜ ਕਲਿਆਣ ਲਈ ਆਤਮ-ਚਿੰਤਨ ਕਰਦੇ ਹਨ। ਸਿੱਖ ਜਰਨੈਲਾਂ ਅਤੇ ਸਰਦਾਰਾਂ ਦੀਆਂ ਗੱਦਾਰੀਆਂ, ਬਰਤਾਨਵੀ ਹਾਕਮਾਂ ਦੀਆਂ ਕੂਟਲਨੀਤੀਆਂ ਕਰਕੇ ਪੰਜਾਬ ਵੀ ਅੰਗਰੇਜ਼ੀ ਸਾਮਰਾਜ ਦੇ ਅਧੀਨ ਹੋ ਗਿਆ। ਸਿੱਖੀ ਸਵੈਮਾਨ ਅਤੇ ਗੌਰਵ ਮਿੱਟੀ ਵਿਚ ਮਿਲ ਗਿਆ। ਅੱਗੇ 1857 ਈ. ਦੇ ਕੌਮੀ ਸੰਘਰਸ਼ ਅਤੇ ਉਸਦੀ ਅਸਫਲਤਾ ਦੇ ਕਾਰਨ ਵੀ ਲਿਖਦੇ ਹਨ। ਵੈਸਾਖੀ 1857 ਦੇ ਸ਼ੁਭ ਦਿਹਾੜੇ ਨੂੰ ਨਾਮਧਾਰੀ ਸੰਤ ਖ਼ਾਲਸੇ ਦੇ ਸਾਜਨਾ ਅਤੇ ਸਤਿਜੁਗੀ ਰਹਿਤ ਮਰਿਯਾਦਾ ਦੇ ਪ੍ਰਚਲਤ ਹੋਣ ਦਾ ਵੀ ਵਰਨਣ ਹੈ।

— ਸਮਾਂ ਸੁਹੇਲਾ ਆ ਗਿਆ,

ਪੂਰਬ ਵਿਸਾਖੀ ਜਾਣ।
ਸੰਤ ਖ਼ਾਲਸਾ ਸਿਰਜਿਆ,
ਸਤਿਗੁਰੂ ਜਾਣੀ ਜਾਣ॥....
— ਅੰਮ੍ਰਿਤ ਵੇਲੇ ਉਠ ਕੇ,
ਕਰ ਸਕੇਸ਼ ਇਸ਼ਨਾਨ।
ਊਨੀ ਮਾਲਾ ਪਕੜ ਕੇ,
ਜਪਣ ਗੁਰੂ ਦਾ ਨਾਮ॥
ਬਾਣੀ ਪੜ੍ਹਦੇ ਗੁਰੂ ਦੀ,
ਗੁਰ-ਕੀਰਤਨ ਦੀ ਰੀਤ।
ਦੀਵਾਨ ਹਜ਼ੂਰੀ ਵਿਚ ਸਦਾ,
ਗੂੰਜੇ ਸੋਦਰੀ ਗੀਤ॥

ਸਿੱਖ ਪੰਥ ਦੇ ਮਹਾਨ ਵਿਦਵਾਨ ਭਾਈ ਕਾਨ੍ਹ ਸਿੰਘ ਨਾਭਾ, ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਗਟ ਹੋਣਾ ਸਿੱਖੀ ਬਾਗ ਤੇ ਆਈ ਖ਼ਿਜ਼ਾ ਤੇ ਬਸੰਤ ਬਹਾਰ ਦਾ ਆਉਣਾ ਲਿਖਦੇ ਹਨ :

ਸਿੱਖੀ ਬਾਗ ਖਿਜ਼ਾਂ ਜਦ ਗ੍ਰਸਿਆ,
ਭਯੋ ਪੜ੍ਹ ਬਿਨ ਸਾਯਾ।
ਰੂਪ ਬਸੰਤ ਦਾ ਧਾਰ ਕੇ ਬਾਬਾ,
ਦਿਨ ਬਸੰਤ ਦੇ ਆਯਾ॥

ਕਸੇਲ ਜੀ ਵੀ ਲਿਖਦੇ ਹਨ :

ਸੂਬੇ ਥਾਪੇ ਸਤਿਗਰੂ,
ਕੀਤਾ ਫਿਰ ਪ੍ਰਚਾਰ।
ਬਾਗ਼-ਸਿਖੀ ਮੁੜ ਮੌਲਿਆ,
ਧੰਨ ਗੁਰੂ ਕਰਤਾਰ॥

ਅੱਗੇ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਚਾਰ ਬਾਰੇ ਜਿਕਰ ਕਰਦਿਆਂ ਨਾਮ-ਬਾਣੀ ਦਾ ਪ੍ਰਵਾਹ ਅਤੇ ਕਿਰਤ ਕਰਨ, ਵੰਡ ਛਕਣ, ਲੜਕੇ ਲੜਕੀਆਂ ਨੂੰ ਗੁਰਮੁਖੀ ਅੱਖਰ ਪੜ੍ਹਾਉਣ, ਵਿਦੇਸ਼ੀ ਵਸਤੂਆਂ ਦਾ ਬਾਈਕਾਟ ਅਤੇ ਸੁਦੇਸ਼ੀ ਦੇ ਪ੍ਰਚਾਰ ਬਾਰੇ ਲਿਖਿਆ ਹੈ। ਇਸਤਰੀ ਜਾਤੀ ਦੇ ਮੁਕਤੀ ਦਾ ਸਤਿਗੁਰੂ ਜੀ ਦਾ ਫੁਰਮਾਨ ਹੈ :

ਝੂਠ ਕਦੀ ਨਹੀਂ ਬੋਲਣਾ,
ਨਾਰੀ ਦਾ ਸਨਮਾਨ।
ਧੀਆਂ ਮਾਰਨ ਪਾਪ ਹੈ,

ਕੀਤਾ ਇੰਜ ਫਰਮਾਨ।
ਅੰਮ੍ਰਿਤ ਛੱਕਣ ਹੁਣ ਬੀਬੀਆਂ,
ਰੱਖਣ ਘਰਾਂ 'ਚ ਸੋਧ।
ਅਨੰਦ ਮਰਿਆਦਾ ਥਾਪ ਕੇ,
ਦਸਿਆ ਗੁਰ ਨਵ-ਬੋਧ।

ਸਿੱਖ-ਧਰਮ ਦਾ ਮੁੱਢਲਾ-ਵਿਧਾਨ ਗਊ ਗਰੀਬ ਦੀ ਰੱਖਿਆ ਹੈ। ਸਤਿਗੁਰੂ ਰਾਮ ਸਿੰਘ ਜੀ ਦਾ ਮਿਸ਼ਨ ਵੀ ਗਊ ਗਰੀਬ ਦੀ ਰੱਖਿਆ, ਨਾਮ-ਬਾਣੀ ਦਾ ਪ੍ਰਚਾਰ ਅਤੇ ਦੇਸ਼ ਨੂੰ ਆਜ਼ਾਦ ਕਰਵਾਉਣਾ ਸੀ। ਗੋਰੇ ਮਲੇਛਾਂ ਨੇ ਥਾਂ-ਥਾਂ ਗਊ ਘਾਤ ਦੇ ਬੁਚੜਖਾਨੇ ਖੋਲ੍ਹ ਦਿੱਤੇ। ਭਾਈ ਚੰਦਾ ਸਿੰਘ ਜੀ ਬਾਰਾਂਮਾਂਹ ਵਿਚ ਲਿਖਦੇ ਹਨ :

ਇਹ ਮਲੇਛ ਲੰਦਨੋਂ ਆਏ,
ਏਨਾਂ ਬੁਚੜਖਾਨੇ ਲਾਏ।
ਸਾਨੂੰ ਦੁਖ ਗਊਆਂ ਦਾ ਖਾਏ,
ਸਿੰਘੋ ਸੀਸ ਦੇਵਣੇ ਆਏ,
ਨਾਇ ਕਰਤਾਰ ਦੇ।

ਸਤਿਗੁਰੂ ਰਾਮ ਸਿੰਘ ਜੀ ਦੀ ਭੈਣੀ ਸਾਹਿਬ ਦੀ ਜੂਹ ਵਿਚ ਨਜ਼ਰਬੰਦੀ, ਫੇਰ ਸਤਿਆਗ੍ਰਹਿ ਕਰਕੇ ਅਨੰਦਪੁਰ ਹੋਲੇ ਤੇ ਦਰਸ਼ਨ ਅਤੇ ਅੰਮ੍ਰਿਤਸਰ ਸ਼ਹੀਦੀ ਸਾਕੇ ਦਾ ਵਰਨਣ ਹੈ। 1872 ਈ. ਮਾਘੀ ਦੇ ਮੇਲੇ ਤੇ ਮਸਤਾਨੇ ਸਿੰਘਾਂ ਦੇ ਜਥੇ ਵੱਲੋਂ ਮਲੇਰਕੋਟਲੇ ਤੇ ਧਾਵਾ ਅਤੇ ਸ਼ਹੀਦੀਆਂ ਦਾ ਜ਼ਿਕਰ ਹੈ :

ਕੋਟਲੇ ਜੋ ਕੁਝ ਬੀਤਿਆ,
ਸਾਕਾ ਹੈ ਪ੍ਰਸਿੱਧ।
ਵਿਚ ਇਤਿਹਾਸ ਦੇ ਚਮਕਦਾ,
ਜਿਉਂ ਹੀਰਾ ਅਣਵਿਧ।
ਅਮਰ ਗਾਥਾ ਇਤਿਹਾਸ ਦੀ,
ਤੋਪਾਂ ਗਰਜ਼ੀਆਂ ਆਣ।
ਹੱਸ ਹੱਸ ਜਾਨਾਂ ਵਾਰੀਆਂ,
ਬਿਸ਼ਨ ਸਿੰਘ ਵਰਿਆਮ।

ਸਤਿਗੁਰੂ ਜੀ ਦਾ ਪ੍ਰਦੇਸ ਗਵਨ, ਛੋਟੇ ਭਰਾ ਬੁੱਧ ਸਿੰਘ ਜੀ ਨੂੰ ਪੰਥ ਦੀ ਸੌਂਪਣਾ ਕਰਕੇ ਨਾਮ ਸਤਿਗੁਰੂ ਹਰੀ ਸਿੰਘ ਰੱਖਣੀਂ। ਸਤਿਗੁਰੂ ਹਰੀ ਸਿੰਘ ਜੀ ਨੇ ਜਬਰ ਦਾ ਮੁਕਾਬਲਾ ਸਬਰ ਨਾਲ ਕੀਤਾ, ਸਿੱਖੀ ਨੂੰ ਹਰੀ ਰੱਖਿਆ ਅਤੇ

ਆਜ਼ਾਦੀ ਦੀ ਜੋਤ ਨੂੰ ਜਗਦੀ ਰੱਖਿਆ :

ਫਿਰ ਵੀ ਚਿਣਗ ਮਘਦੀ ਰਹੀ,
ਜਗਦੀ ਰਹੀ ਇਹ ਜੋਤ।
ਕੁਰਬਾਨੀਆਂ ਦੇ ਦੌਰ ਵਿਚ,
ਸੀਤਲਤਾ ਦਾ ਸ੍ਰੋਤ॥

ਗੁਰਵਾਕ 'ਸਮੁੰਦ ਸਾਗਰ ਹੋਵੈ ਬਹੁ ਖਾਰਾ ਗੁਰਸਿਖ ਲੰਘ ਗੁਰ ਪਹਿ ਜਾਈ' ਨਾਮਧਾਰੀ ਸਿੰਘਾਂ ਨੇ ਸਾਕਾਰ ਕੀਤਾ। ਕਸੇਲ ਜੀ ਦੀਆਂ ਕਾਵਿ ਸਤਰਾਂ ਹਨ :

ਬਹੁਤ ਮੁਸ਼ਕਲਾਂ ਝਾਗ ਕੇ,
ਗਏ ਸਮੁੰਦਰੋਂ ਪਾਰ।
ਦਰਸ਼ਨ ਕਰ ਗੁਰਦੇਵ ਦੇ,
ਮਿਲਦੀ ਸ਼ਕਤਿ ਅਪਾਰ।
ਹੁਕਮਨਾਮੇ ਲਿਆਉਂਦੇ ਰਹੇ,
ਮਿਲਦੇ ਜੋ ਆਦੇਸ਼।
ਸੰਗਤ ਨੂੰ ਨਿੱਤ ਯਾਦ ਕਰਨ,
ਚਿੱਤ ਪੰਜਾਬ ਹਮੇਸ਼।

ਬਾਵਜੂਦ ਅਨੇਕ ਪਾਬੰਦੀਆਂ ਅਤੇ ਸਖਤੀਆਂ ਦੇ, ਸਤਿਗੁਰੂ ਰਾਮ ਸਿੰਘ ਜੀ ਦਾ ਪੰਜਾਬ ਨਾਲ ਹਮੇਸ਼ਾਂ ਸੰਪਰਕ ਬਣਿਆ ਰਿਹਾ, ਭੇਸ ਬਦਲ ਕੇ ਅਨੇਕਾਂ ਸਿੰਘ ਸਮੁੰਦਰੋਂ ਪਾਰ ਜਾ ਕੇ ਦਰਸ਼ਨ ਕਰਦੇ ਅਤੇ ਹੁਕਮਨਾਮੇ ਲਿਆਉਂਦੇ ਰਹੇ।

ਸਤਿਗੁਰੂ ਹਰੀ ਸਿੰਘ ਅਤੇ ਮਾਤਾ ਜੀਵਨ ਕੌਰ ਦੇ ਗ੍ਰਿਹਿ ਵਿਖੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਪ੍ਰਕਾਸ਼ ਹੋਇਆ :

ਸਤਿਗੁਰੂ ਹਰੀ ਸਿੰਘ ਘਰ,
ਪ੍ਰਗਟੇ ਗੁਰ ਪ੍ਰਤਾਪ।
ਕਸ਼ਟ ਨਿਵਾਰਨ ਆ ਗਏ,
ਮਿਟ ਗਏ ਸਭ ਸੰਤਾਪ॥

ਅਤਿ ਸੰਕਟ ਦੇ ਸਮੇਂ ਵੀ ਸਤਿਗੁਰੂ ਹਰੀ ਸਿੰਘ ਜੀ ਨੇ ਸਦਾ ਵਰਤ ਲੰਗਰ ਜਾਰੀ ਰੱਖਿਆ। 1856 ਬਿਕਰਮੀ ਦੇ ਕਾਲ ਸਮੇਂ ਹਜ਼ਾਰਾਂ ਕਾਲ-ਪੀੜਤਾਂ ਨੂੰ ਇਸ ਲੰਗਰ 'ਚੋਂ ਦਾਲਾ ਪ੍ਰਸ਼ਾਦਾ ਮਿਲਦਾ ਰਿਹਾ। ਸੰਖੇਪ ਅਤੇ ਬੜਾ ਭਾਵਪੂਰਤ ਵਰਨਣ ਹੈ :

ਗੋਰਾ ਹਾਕਮ ਆਇਆ,
'ਬਾਬਾ ਜੀ! ਕਰੋ ਫਰਮਾਨ।

ਮੁਰੱਬੇ ਲਉ ਸਰਕਾਰ ਤੋਂ,
ਤੁਸਾਂ ਕੀਤਾ ਕੰਮ ਮਹਾਨ।

ਸਤਿਗੁਰੂ ਹਰੀ ਸਿੰਘ ਜੀ ਨੇ ਕੇਡਾ ਜੁਰਅਤ ਵਾਲਾ ਜੁਆਬ ਦਿੱਤਾ :

ਇਹ ਹੈ ਦੇਸ਼ ਅਸਾਡੜਾ,
ਸਾਡੀ ਭੌਏਂ ਜ਼ਮੀਨ।
ਕਿੱਥੋਂ ਦੇ ਦਾਨੀ ਤੁਸੀਂ,
ਸਾਨੂੰ ਕਰੋ ਅਧੀਨ।
ਸਤਿਗੁਰੂ ਸੱਚੇ ਬਖ਼ਸ਼ਿਆ,
ਸੁਤੰਤਰਤਾ ਦਾ ਗਿਆਨ।
ਇਸੇ ਖ਼ਾਤਰ ਜੀਉਂਦੇ,
ਕਰਦੇ ਹਾਂ ਬਲੀਦਾਨ।

ਸਤਿਗੁਰੂ ਰਾਮ ਸਿੰਘ ਦੀ ਯਾਦ ਵਿਚ ਸਤਿਗੁਰੂ ਹਰੀ ਸਿੰਘ ਜੀ ਦਾ ਹਮੇਸ਼ਾ ਵੈਰਾਗੀ ਰਹਿਣਾ, ਰਾਮ ਸਰੋਵਰ ਦੀ ਕਾਰ ਸੇਵਾ ਕਰਾਉਣੀ ਅਤੇ ਜੇਠ ਵਦੀ ਦਸਵੀਂ ਸੰਨ ਉਨੀ ਸੌ ਛੇ (1906) ਈ: ਨੂੰ ਜੋਤੀ ਜੋਤ ਸਮਾ ਜਾਣ ਉਪਰੰਤ ਆਪ ਦੇ ਵੱਡੇ ਸਾਹਬਿਜ਼ਾਦੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਗੁਰਗੱਦੀ ਨਸ਼ੀਨ ਹੋਣਾ ਲਿਖਿਆ ਹੈ :

ਝੁਲਿਆ ਛੱਤਰ ਨਿਰੰਜਨੀ,
ਸੂਰਜ ਦਾ ਪ੍ਰਕਾਸ਼।
ਅਟੱਲ ਪ੍ਰਤਾਪੀ ਸਤਿਗੁਰੂ,
ਵੱਡਾ ਹੈ ਪ੍ਰਤਾਪ।

ਛੇਵੇਂ ਅਧਿਆਏ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਜੀਵਨ ਲੀਲ੍ਹਾ ਦਾ ਵਰਨਣ ਹੈ। ਅਟੱਲ ਪ੍ਰਤਾਪੀ ਸਤਿਗੁਰੂ ਜੀ ਦਾ ਪੂਰਾ ਜੀਵਨ ਹੀ ਸੰਘਰਸ਼ਮਈ ਗੁਜਰਿਆ। ਜਦੋਂ ਸ੍ਰੀ ਭੈਣੀ ਸਾਹਿਬ ਬੰਦੀ ਖ਼ਾਨੇ ਦੇ ਰੂਪ ਵਿਚ ਸੀ, ਡਿਓੜੀ ਅੱਗੇ ਪੁਲਿਸ ਚੌਂਕੀ ਸੀ, ਚੇਤ ਵਦੀ ਤੀਜ 1946 ਬਿਕਰਮੀ (1809 ਈ:) ਨੂੰ ਆਪ ਪ੍ਰਗਟ ਹੋਏ। ਸਾਢੇ ਸੋਲਾਂ ਸਾਲ ਦੀ, ਹੱਸਣ ਖੇਡਣ ਦੀ ਅਵਸਥਾ ਵਿਚ ਗੁਰਤਵ ਦੀ ਵੱਡੀ ਜ਼ਿੰਮੇਵਾਰੀ ਸੰਭਾਲਣੀ ਪਈ। ਅੰਗਰੇਜ਼ ਦਾ ਰਾਜ, ਥਾਂ-ਥਾਂ ਤੇ ਬੰਦਿਸ਼ਾਂ ਰੁਕਾਵਟਾਂ, ਅਜਿਹੀਆਂ ਵਿਪਰੀਤ ਪ੍ਰਸਥਿਤੀਆਂ ਵਿਚ ਸਤਿਗੁਰੂ ਰਾਮ ਸਿੰਘ ਵੱਲੋਂ ਅਰੰਭੇ ਆਜ਼ਾਦੀ ਸੰਗ੍ਰਾਮ ਦੀ ਅਗਵਾਈ ਆਪ ਨੇ ਤਨਦੇਹੀ ਨਾਲ ਨਿਭਾਈ। ਸੁਤੰਤਰਤਾ ਲਈ ਜੱਦੋ-ਜਹਿਦ ਕਰ ਰਹੀਆਂ ਸਾਰੀਆਂ ਜਥੇਬੰਦੀਆਂ ਨੂੰ ਹਰ ਤਰ੍ਹਾਂ ਦਾ ਸਹਿਯੋਗ ਦਿੱਤਾ। ਬਰਤਾਨਵੀ ਹਾਕਮਾਂ ਦੀ 'ਪਾੜੋ ਤੇ ਰਾਜ

ਕਰੋ' ਦੀ ਕੁਟਲ ਨੀਤੀ ਨੂੰ ਬੇਅਸਰ ਕਰਨ ਲਈ ਅਤੇ ਭਾਰਤੀਆਂ ਨੂੰ ਰਲ-ਬਹਿਣ ਦੀ ਪ੍ਰੇਰਣਾ ਦੇਣ ਲਈ ਆਪ ਨੇ ਮਿਲਾਪ ਕਾਨਫਰੰਸਾਂ ਕਰਵਾਈਆਂ; ਗੁਰੂ ਨਾਨਕ ਨਾਮ ਲੇਵਾ ਕਾਨਫਰੰਸ, ਹਿੰਦੂ-ਸਿੱਖ-ਮੁਸਲਮਾਨ ਮਿਲਾਪ ਕਾਨਫਰੰਸ, ਹਿੰਦੂ ਸਿੱਖ ਮਿਲਾਪ ਕਾਨਫਰੰਸ ਅਤੇ ਮਾਂ ਬੋਲੀ ਪੰਜਾਬੀ ਦੇ ਵਿਕਾਸ ਲਈ ਪੰਜਾਬੀ ਕਾਨਫਰੰਸ ਕਰਵਾਈ। ਗੁਰਮਤਿ ਕੀਰਤਨ ਦੀਆਂ ਪੁਰਾਤਨ ਰੀਤਾਂ ਨੂੰ ਸੰਭਾਲਣ ਲਈ 1933 ਈ: ਵਿਚ ਮਹਾਨ ਗੁਰਮਤਿ ਸੰਗੀਤ ਸੰਮੇਲਨ ਕਰਵਾਇਆ। ਆਜ਼ਾਦੀ ਸੰਗਰਾਮ ਦੀ ਅਗਵਾਈ ਦੇ ਨਾਲ-ਨਾਲ ਸ੍ਰੀ ਭੈਣੀ ਸਾਹਿਬ ਨੇ ਆਪਣੇ ਵਿਰਸੇ ਦੀ, ਸਿੱਖੀ-ਸਭਿਆਚਾਰ ਦੀ ਸੰਭਾਲ ਲਈ ਅਹਿਮ ਭੂਮਿਕਾ ਨਿਭਾਈ। ਆਪ ਦੇ ਸਮੇਂ ਵਿਚ ਹੀ ਏਡੇ ਮਹਾਨ ਅਧਿਆਤਮਕ ਯੱਗ ਹੋਏ, ਜਿਸਦੀ ਮਿਸਾਲ ਇਤਿਹਾਸ ਵਿਚੋਂ ਨਹੀਂ ਮਿਲਦੀ। ਚੰਡੀ ਦੀ ਵਾਰ ਦੇ ਸਵਾ ਤਿੰਨ ਲੱਖ ਪਾਠ ਅਤੇ ਸਾਲ ਭਰ ਹਵਨ ਯੱਗ ਹੁੰਦਾ ਰਿਹਾ, ਸੁਹੇਵਾ ਸਾਹਿਬ ਦੋ ਵੇਰ ਪੰਜ-ਪੰਜ ਸੌ ਅਖੰਡ ਪਾਠ ਅਤੇ ਦੋ ਵੇਰ ਆਦਿ ਗੁਰਬਾਣੀ ਦੇ ਸਵਾ-ਸਵਾ ਲੱਖ ਸਹਿਜ ਪਾਠ ਕਰਵਾਏ। ਹਰ ਵਰ੍ਹੇ ਨਾਮ ਸਿਮਰਨ ਜੱਪ-ਪ੍ਰਯੋਗ ਅਤੇ ਨਾਮ ਸਿਮਰਨ ਦੀਆਂ ਅਖੰਡ ਵਰਨੀਆਂ ਦਾ ਆਰੰਭ ਕੀਤਾ। ਆਦਿ ਅਤੇ ਦਸਮ ਗੁਰਬਾਣੀ ਦੇ ਸ਼ੁੱਧ ਪਾਠ ਦਾ ਅਭਿਆਸ ਕਰਵਾਉਣਾ ਅਤੇ ਸੁੱਚ-ਸੋਧ, ਗੁਰਮਤਿ ਰਹਿਤ ਮਰਿਯਾਦਾ ਨੂੰ ਸਥਾਪਿਤ ਕਰਨਾ ਆਪ ਦੇ ਹਿੱਸੇ ਹੀ ਆਇਆ ਹੈ। ਨਾਮਧਾਰੀ ਸਿੰਘ ਰੋਜ਼ਾਨਾ ਦੀ ਅਰਦਾਸ ਵਿਚ ਆਪ ਨੂੰ ਇਨ੍ਹਾਂ ਸ਼ਬਦਾਂ ਨਾਲ ਯਾਦ ਕਰਦੇ ਹਨ : "ਅਟੱਲ ਪ੍ਰਤਾਪੀ ਸਤਿਗੁਰੂ ਪ੍ਰਤਾਪ ਸਿੰਘ ਜੀ ਸਿਮਰੀਐ, ਜਿਨਾਂ ਕਲਿਜੁਗ ਵਿਚ ਸੁੱਚ ਸੋਧ ਨਾਮ ਬਾਣੀ ਦਾ ਪ੍ਰਵਾਹ ਦਿੱਤਾ ਚਲਾਏ।"

ਆਰੰਭ ਵਿਚ ਜਦੋਂ ਆਪ ਗੁਰਗੱਦੀ ਤੇ ਬਿਰਾਜਮਾਨ ਹੋਏ, ਨਾਮਧਾਰੀ ਸਮਾਜ ਵਿਚ ਸਾਹਿਬਜ਼ਾਦਾ ਅਤੇ ਮਹਾਰਾਜ ਪ੍ਰਤਾਪ ਸਿੰਘ ਕਹਿ ਕੇ ਸਤਿਕਾਰੇ ਜਾਂਦੇ ਸਨ, ਫੇਰ ਸਤਿਗੁਰੂ ਪ੍ਰਤਾਪ ਸਿੰਘ ਅਤੇ ਆਪਣੀ ਕਰਨੀ ਅਤੇ ਚੜ੍ਹਦੀਕਲਾ ਦੇ ਮਹਾਨ ਕਾਰਜਾਂ ਕਰਕੇ 'ਵੱਡੇ ਪ੍ਰਤਾਪ ਵਾਲੇ ਅਤੇ ਅਟੱਲ-ਪ੍ਰਤਾਪੀ ਸਤਿਗੁਰੂ' ਕਹਿ ਕੇ ਯਾਦ ਕੀਤੇ ਜਾਂਦੇ ਹਨ।

ਦੇਸ਼ ਦੀ ਆਜ਼ਾਦੀ ਦੀ ਖੁਸ਼ੀ ਦੇ ਨਾਲ ਹੀ ਦੇਸ਼ ਦੀ ਵੰਡ ਦੇ ਦੁਖਾਂਤ ਸਮੇਂ ਵਰ੍ਹਦੀਆਂ ਗੋਲੀਆਂ ਵਿਚੋਂ ਸਿੱਖਾਂ ਨੂੰ ਕੱਢ ਕੇ ਲਿਆਉਣਾ ਅਤੇ ਮੁੜ ਵਸਾਉਣ ਦੇ ਕਾਰਜ ਲਈ ਆਪ ਨੇ ਕਈ ਵਰ੍ਹੇ ਦਿਨ ਰਾਤ ਇਕ ਕਰ ਦਿੱਤੇ। ਪਹਿਲੋਂ ਆਪ ਗਏ, ਫੇਰ ਆਪਣੇ ਵੱਡੇ ਸਾਹਿਬਜ਼ਾਦੇ (ਸਤਿਗੁਰੂ ਜਗਜੀਤ ਸਿੰਘ ਜੀ) ਨੂੰ ਨਾਲ ਸਿੰਘ ਦੇ ਕੇ ਭੇਜਿਆ। ਉੱਜੜ ਕੇ ਆਇਆਂ ਨੂੰ ਆਪਣੇ ਬੱਚਿਆਂ ਵਾਂਗ, ਪਰਿਵਾਰ ਵਾਂਗ ਸੰਭਾਲਿਆ। ਅਜੇ ਸੁੱਖ ਦਾ ਸਾਹ ਆਉਣ ਹੀ ਲੱਗਾ ਸੀ ਕਿ ਆਪਣੀ ਹੀ

ਸਰਕਾਰ ਦੀ ਸੰਕੀਰਣ ਸਿਆਸੀ ਸੋਚ ਅਤੇ ਕੁਝ ਸਵਾਰਥੀ ਲੋਕਾਂ ਨੇ ਆਪ ਦੇ ਵਸਾਏ ਸ੍ਰੀ ਜੀਵਨ ਨਗਰ ਇਲਾਕੇ ਦੇ ਹਜ਼ਾਰਾਂ ਸਿੱਖਾਂ ਨੂੰ ਉਜਾੜਨਾ ਚਾਹਿਆ। ਉਹ ਆਪ ਵੱਲੋਂ ਕੀਤੀ ਜ਼ਮੀਨ ਦੀ ਵੰਡ ਤੁੜਵਾਉਣਾ ਚਾਹੁੰਦੇ ਸਨ, ਆਪ ਜੀ ਤੇ ਝੂਠੇ ਮੁਕੱਦਮੇ ਕੀਤੇ ਗਏ। ਪਰ ਆਪ ਨੇ ਝੂਠੀ ਕਚਹਿਰੀ ਵਿਚ ਪੇਸ਼ ਨਾ ਹੋਣ ਦਾ ਆਪਣਾ ਪ੍ਰਣ ਨਿਭਾਇਆ ਅਤੇ ਆਪਣੇ ਵੱਡੇ ਸਾਹਿਬਜ਼ਾਦੇ ਨੂੰ ਪੰਥਕ ਜ਼ੁੰਮੇਵਾਰੀ ਸੰਭਾਲ ਕੇ 22 ਅਗਸਤ 1959 ਈ. ਨੂੰ ਜੋਤੀ ਜੋਤ ਸਮਾ ਗਏ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸੰਘਰਸ਼ਮਈ ਜੀਵਨ ਦੀਆਂ ਪ੍ਰਮੁੱਖ ਘਟਨਾਵਾਂ ਦਾ ਸੰਖੇਪ ਵਰਨਣ ਕਰਦਿਆਂ ਕਸੇਲ ਜੀ ਦੇ ਕਾਵਿ-ਪ੍ਰਵਚਨ ਹਨ :

ਨਮਸਕਾਰ ਗੁਰਦੇਵ ਨੂੰ,
ਜਿਸ ਦਾ ਵੱਡ-ਪ੍ਰਤਾਪ।
ਮਹਾਂ ਨੂਰਾਂ ਦਾ ਨੂਰ ਜੋ,
ਸੂਰਜ ਦਾ ਪ੍ਰਕਾਸ਼।....
ਧਰਮ ਕਰਮ ਦੇ ਨੇਮ ਹਿਤ,
ਲਗੇ ਨਿਤ ਦੀਵਾਨ।
ਗੁਰ ਕੀਰਤਨ ਦੇ ਰੀਤ ਦੀ,
ਨਿਆਰੀ ਜਾਪੇ ਸ਼ਾਨ।....
ਸੇਵਾ ਤੇ ਉਪਕਾਰ ਦੀ,
ਐਸੀ ਚਲਾਈ ਰੀਤ।
ਕਥਾ ਗੁਰ ਪ੍ਰਤਾਪ ਦੀ,
ਚਲਸੀ ਜੁਗਾਂ ਤੀਕ।...

ਆਪ ਦੇ ਗ੍ਰਿਸਤ ਧਰਮ ਵਿਚ ਪ੍ਰਵੇਸ਼ ਬਾਰੇ ਲਿਖਦੇ ਹਨ ਕਿ ਮਾਤਾ ਭੁਪਿੰਦਰ ਕੌਰ ਜੀ ਨੇ ਭਗਤੀ, ਵੈਰਾਗ ਅਤੇ ਸੱਚੇ ਸਿਦਕ ਨਾਲ ਗੁਰ-ਪ੍ਰਮੇਸਰ ਵਰ ਪਾ ਲਿਆ :

ਧੁਰੋਂ ਜੁੜਿਆ ਸੰਜੋਗ ਸੀ,
ਕਰ ਭਗਤੀ ਵੈਰਾਗ।
ਸੱਚੇ ਸਿਦਕੋਂ ਪਾ ਲਿਆ,
ਪੁੰਨ ਪੁਰਖ ਸੁਹਾਗ।

ਸੰਜੋਗ-ਵਿਯੋਗ ਦੀ ਰੱਬੀ ਖੇਡ ਦਾ ਕੇਡਾ ਸੁੰਦਰ ਕਾਵਿਕ ਵਰਨਣ ਹੈ :

ਖੁਸ਼ੀ ਘਨੇਰ ਹੋਏ ਜਦ,
ਰਹਿੰਦੀ ਨਾ ਚਿਰ ਕਾਲ।

'ਲੇਖ ਨਾ ਮਿਟਦੇ ਹੇ ਸਖੀ,
ਜੋ ਲਿਖਿਆ ਕਰਤਾਰ।'
ਕੁਝ ਵਰ੍ਹਿਆਂ ਦਾ ਇਹ ਸੀ,
ਉੱਚ ਅਰਸ਼ੀ ਸੰਜੋਗ।
ਮਾਨਵ ਰਤਨ ਦੋ ਪਾ ਲਏ,
ਮਹਾਂ ਯੋਗਾਂ ਦਾ ਯੋਗ।
ਵੱਡੇ ਗੁਰ ਜਗਜੀਤ ਹਨ,
ਛੋਟੇ ਬਾਬਾ ਬੀਰ।
ਧਰਮੀ ਕਰਮੀ ਪ੍ਰਾਕਰਮੀ,
ਮਾਨਵਤਾ ਦੀ ਧੀਰ।
ਵਿਧਾਤਾ ਨੂੰ ਪ੍ਰਵਾਨ ਜੋ,
ਜੋ ਲਿਖਿਆ ਕਰਤਾਰ।
ਦੋ ਪੁੱਤਰਾਂ ਨੂੰ ਜਨਮ ਦੇ,
ਗਈ ਪ੍ਰਲੋਕ ਸਿਧਾਰ।

ਗੁਰੂ ਨਾਨਕ ਨਾਮ ਲੇਵਾ ਸੰਪਰਦਾਵਾਂ ਇਕ ਮਾਲਾ ਵਿਚ ਪ੍ਰੋਣ ਲਈ ਅਟੱਲ ਪ੍ਰਤਾਪੀ ਸਤਿਗੁਰੂ ਜੀ ਦਾ ਫੁਰਮਾਨ ਸੀ :

— ਸਾਂਝਾ ਧਰਮ ਸਰੋਤ ਹੈ,
ਸਾਂਝੇ ਹਨ ਗੁਰੂਦੇਵ।
ਸਾਂਝਾ ਗੁਰੂ ਗ੍ਰੰਥ ਹੈ,
ਫਿਰ ਕਾਹਦਾ ਮਤ-ਭੇਦ।....

— ਪੰਥ ਹਿਤਕਾਰੀ ਸਤਿਗੁਰੂ,
ਸਦਾ ਇਹੋ ਹੀ ਚਾਹੁਣ।
ਸਦਾ ਰਲ-ਮਿਲ ਰਹਿਣ ਸਭ,
ਗੁਰੂ ਬ੍ਰਿਖ ਦੇ ਟਾਹਣ॥

ਸਾਹਿਤ ਅਤੇ ਸੰਗੀਤ ਦਾ ਸੁਮੇਲ, ਗੁਰੂ ਨਾਨਕ ਬਾਣੀ ਦਾ ਆਗਮਨ ਅਤੇ ਪੰਜਾਂ ਦਰਿਆਵਾਂ ਦੇ ਪਾਣੀਆਂ ਦੀ ਰਬਾਬ ਦੇ ਮਧੁਰ ਅਲਾਪ ਦਾ ਵਰਨਣ ਹੈ :

— ਗੁਰੂ ਨਾਨਕ ਦਾ ਆਗਮਨ,
ਹੋਇਆ ਜਦ ਅਵਤਾਰ।
ਧੁਰ ਦਰਗਾਹੋਂ ਆਏ ਸਨ,
ਰੂਪ ਗੀਤ ਦਾ ਧਾਰ।...

— ਬਾਣੀ ਰਚੀ ਗੁਰਦੇਵ ਨੇ,
ਛੇੜ ਕੇ ਨਾਲ ਰਬਾਬ।
ਸਿੰਜਿਆ ਨਾਲ ਸੰਗੀਤ ਦੇ,
ਪੰਜ ਨਦੀਆਂ ਦਾ ਆਬ॥

ਗੁਰਬਾਣੀ ਸੰਗੀਤ ਦੀਆਂ ਪੁਰਾਤਨ ਰੀਤਾਂ ਨੂੰ ਸੰਭਾਲਣ ਅਤੇ ਸਿੱਖ ਸਮਾਜ ਦੇ ਗੁਣੀਜਨਾਂ, ਰਾਗੀ-ਰਬਾਬੀਆਂ ਨੂੰ ਇਕ ਮੰਚ ਤੇ ਇਕੱਠਿਆਂ ਕਰਕੇ 1933 ਈ. ਵਿਚ ਆਪ ਜੀ ਨੇ ਸ੍ਰੀ ਭੈਣੀ ਸਾਹਿਬ ਵਿਖੇ ਗੁਰਮਤਿ ਸੰਗੀਤ ਸੰਮੇਲਨ ਕਰਵਾਇਆ :

— ਸੰਗੀਤ ਸੰਮੇਲਨ ਰਚਿਆ,
ਵੱਡ ਕੀਰਤਨ ਦਰਬਾਰ।
ਰਾਗੀ ਆਏ ਚਲ ਕੇ,
ਰਾਗ ਰਤਨ ਭੰਡਾਰ।...

— ਗੁਰੂ ਘਰ ਕਲਾ ਸਾਹਿਤ ਦਾ,
ਵੱਡਾ ਜਾਣ ਸਰੋਤ।
ਏਥੋਂ ਉਤਮ ਕਲਾ ਦੀ,
ਸਦ-ਜਗਦੀ ਹੈ ਜੋਤ।

ਚੰਡੀ ਦੀ ਵਾਰ ਦੇ ਪਾਠ, ਹਵਨ-ਯੱਗ ਅਤੇ ਸ੍ਰੀ ਆਦਿ ਅਤੇ ਦਸਮ ਗੁਰਬਾਣੀ ਦੇ ਪਾਠਾਂ ਦਾ ਪ੍ਰਵਾਹ, ਜਪ-ਤਪ, ਨਾਮ-ਸਿਮਰਨ ਦੀਆਂ ਅਖੰਡ ਵਰਨੀਆਂ ਦਾ ਸ਼ੁਭ ਆਰੰਭ :

— ਕਈ ਪਾਠੀ ਰਲ ਬੈਠ ਕੇ,
ਸੁਚ-ਸੋਧ ਨੂੰ ਧਾਰ।
ਭਗੌਉਤੀ ਮਾਲਾ ਫੇਰਦੇ,
ਪੜ੍ਹਨ ਚੰਡੀ ਦੀ ਵਾਰ।
ਹੋਇਆ ਸੰਪੂਰਨ ਯਗ ਜਦੋਂ,
ਭੋਗ ਪਿਆ ਸੀ ਆਣ।
ਬੁੱਚੜ-ਖ਼ਾਨਾ ਬੰਦ ਹੋਇਆ,
ਗੁਰੂ ਸੱਚੇ ਦੀ ਸ਼ਾਨ।....

— ਅਖੰਡ ਪਾਠ ਤੇ ਸਹਿਜ ਪਾਠ,
ਗੁਰ ਕਰਾਏ ਬੇ-ਸ਼ੁਮਾਰ।

ਗਿਣਤੀ ਗਿਣੀ ਨਾ ਜਾਂਵਦੀ,
ਮੈਂ ਜਾਵਾਂ ਬਲਿਹਾਰ।
ਬਾਣੀ ਗੁਰੂ ਗ੍ਰੰਥ ਦੀ,
ਸ਼ਕਤੀ ਬੜੀ ਮਹਾਨ।
ਪਾਠਾਂ ਦੀਆਂ ਲੜੀਆਂ ਕਈ,
ਗੁਰੂ ਚਲਾਈਆਂ ਆਣ।
ਨਾਮ-ਬਾਣੀ ਦਾ ਆਸਰਾ,
ਨਾਮ ਬਾਣੀ ਪ੍ਰਸਾਰ।
ਸਤਿਗੁਰ ਨਿਤ ਵਰਤਾਉਂਦੇ,
ਇਹ ਧਰਮ ਦੀ ਕਾਰ।

ਸਤਿਗੁਰੂ ਰਾਮ ਸਿੰਘ ਦੁਆਰਾ ਆਰੰਭਿਆ ਆਜ਼ਾਦੀ ਸੰਗ੍ਰਾਮ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਵਿਚ ਹੀ ਏਨਾ ਪ੍ਰਚੰਡ ਹੋਇਆ ਕਿ ਗੋਰੇ ਹਾਕਮਾਂ ਨੂੰ ਭਾਰਤ ਛੱਡ ਕੇ ਜਾਣ ਲਈ ਮਜਬੂਰ ਹੋਣਾ ਪਿਆ।

— ਸਤਿਗੁਰੂ ਰਾਮ ਸਿੰਘ ਨੇ,
ਜੋ ਜਗਾਈ ਜੋਤ।
ਆਜ਼ਾਦੀ ਦੇ ਸੰਗਰਾਮ ਵਿਚ,
ਆਵੇ ਨਹੀਂ ਖੜੋਤ।....

— ਨਾਮਧਾਰੀ ਪੰਥ ਦਾ,
ਹੈ ਵੱਡਾ ਯੋਗਦਾਨ।
ਆਜ਼ਾਦੀ ਦੀ ਲਹਿਰ ਵਿਚ,
ਜਾਣੇ ਕੁੱਲ ਜਹਾਨ॥

1920 ਈ: ਤੋਂ ਲੈ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸਰਪ੍ਰਸਤੀ ਹੇਠ ਪੰਜਾਬੀ ਦੇ ਰੋਜ਼ਾਨਾ, ਸਪਤਾਹਿਕ, ਮਾਸਿਕ ਅਤੇ ਸਾਲਾਨਾ ਪਰਚਿਆਂ ਅਤੇ ਅੰਕਾਂ ਦਾ ਸਿੱਖੀ-ਸਭਿਆਚਾਰ ਦੇ ਪ੍ਰਚਾਰ ਅਤੇ ਆਜ਼ਾਦੀ ਸੰਗ੍ਰਾਮ ਨੂੰ ਪ੍ਰਚੰਡ ਕਰਨ ਵਿਚ ਅਹਿਮ ਯੋਗਦਾਨ ਹੈ :

'ਕੂਕਾ' ਪੱਤਰ ਕੱਢਿਆ,
ਸਤਿਗੁਰ ਦੀਨ-ਦਿਆਲ।
ਆਜ਼ਾਦੀ ਦੇ ਇਤਿਹਾਸ ਦੀ,
ਬਾਲੀ ਜਿਨ੍ਹੇਂ ਮਸ਼ਾਲ।
'ਸਤਿਯੁਗ' ਦੇ ਪ੍ਰਕਾਸ਼ ਨੇ,
ਵੰਡਿਆ ਨਵਾਂ ਗਿਆਨ।

ਧਰਮ ਅਤੇ ਸੁਤੰਤਰਤਾ,
ਬਣੇ ਜਿਸ ਦੀ ਸ਼ਾਨ।

ਆਪ ਨੇ ਗਊ ਰੱਖਿਆ ਲਈ ਗਊ ਸੇਵਾ ਦਾ ਸੰਕਲਪ ਦਿੱਤਾ। ਗਊਆਂ, ਮੱਝਾਂ ਅਤੇ ਘੋੜਿਆਂ ਦੀ ਸਾਂਭ ਸੰਭਾਲ ਅਤੇ ਨਸਲ ਸੁਧਾਰ ਵਿਚ ਆਪ ਦਾ ਯੋਗਦਾਨ ਦੇਸ਼ ਭਰ ਵਿਚ ਸ਼੍ਰੋਮਣੀ ਹੈ। ਕੇਵਲ ਪਸ਼ੂ ਧਨ ਨੂੰ ਸੰਭਾਲਿਆ ਹੀ ਨਹੀਂ ਸਗੋਂ ਗਰੀਬ ਸਿੱਖਾਂ ਨੂੰ ਹਜ਼ਾਰਾਂ ਏਕੜ ਜ਼ਮੀਨ ਮੁਫ਼ਤ ਵੰਡੀ ਅਤੇ ਦੁੱਧ ਵਾਸਤੇ ਗਊਆਂ ਦਾਨ ਕੀਤੀਆਂ।

— ਚੰਗੀਆਂ ਗਊਆਂ, ਬਲੀ ਬੈਲ,
ਮੱਝਾਂ, ਘੋੜੇ ਮਾਲ।
ਉਨਤੀ ਕਰੀਏ ਦੇਸ਼ ਦੀ,
ਲਈਏ ਨਸਲ ਸੁਧਾਰ।...

— ਅਸ੍ਵਪਾਲ ਮਹੀਂਪਾਲ,
ਸਤਿਗੁਰੂ ਸਨ ਗੋਪਾਲ।
ਘਰ ਘਰ ਚੰਗੇ ਮਾਲ ਨੂੰ,
ਵੰਡਿਆ ਦੀਨ ਦਿਆਲ।

ਮਹਾਰਾਜਾ ਰਿਪੁਦਮਨ ਸਿੰਘ ਨਾਭਾ ਪਤੀ ਦੇ ਘਰ ਪੁੱਤਰ ਨਹੀਂ ਸੀ। ਨਾਮਧਾਰੀ ਸੂਬਾ ਬੀਬੀ ਹੁਕਮੀ ਦੀ ਪ੍ਰੇਰਣਾ ਨਾਲ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਅਰਜ਼ ਹੋਈ, ਕਿਰਪਾ ਹੋਈ। ਮਹਾਰਾਜਾ ਨਾਭਾ ਦੇ ਗ੍ਰਹਿ ਵਿਖੇ ਪੁੱਤਰ ਹੋਇਆ, ਉਸਦਾ ਨਾਮ ਵੀ ਪ੍ਰਤਾਪ ਸਿੰਘ ਰੱਖਿਆ। ਮਹਾਰਾਜਾ ਨੇ ਬੀੜ ਭਮਾਰਸੀ ਵਿਖੇ ਕਰੀਬ ਸਾਢੇ ਬਾਰ੍ਹਾਂ ਸੌ ਏਕੜ ਜ਼ਮੀਨ ਭੇਂਟ ਕੀਤੀ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਹ ਜ਼ਮੀਨ ਭੂਮੀਹੀਨ ਸਿੱਖਾਂ ਨੂੰ ਵੰਡ ਦਿੱਤੀ :

ਨਾਭੇ ਦੇ ਰਾਜੇ ਜਦੋਂ,
ਕੀਤੀ ਭੂਮੀ ਦਾਨ।
ਲਾਲ ਜਦੋਂ ਘਰ ਜਨਮਿਆ,
ਸਤਿਗੁਰੂ ਦੇ ਵਰਦਾਨ।
ਜੰਗਲ ਬੀੜ ਸਵਾਰ ਕੇ,
ਧਰਤ ਹੋਈ ਅਬਾਦ।
ਵੰਡੀ ਸਿਖਾਂ ਵਿਚ ਤਦ,
ਵਰਤਾਇਆ ਸਾਮ-ਵਾਦ।

ਦੇਸ਼ ਦੀ ਵੰਡ ਸਮੇਂ ਜਦੋਂ ਫਿਰਕਾਪ੍ਰਸਤੀ ਦਾ ਭੂਤ ਸਭ ਤੇ ਸਵਾਰ ਸੀ। ਲੱਖਾਂ ਬੇਦੋਸ਼ੇ ਲੋਕਾਂ ਦਾ ਕਤਲ ਕੀਤਾ ਗਿਆ। ਧੀਆਂ-ਭੈਣਾਂ ਦੀ ਇੱਜ਼ਤ ਲੁੱਟੀ ਗਈ। ਪਰ ਇਹ ਨਾਮਧਾਰੀ ਸਿੱਖ ਸਮਾਜ ਹੈ, ਜੋ ਉਸ ਸਮੇਂ ਵੀ ਆਪਣੇ ਧਰਮ ਤੇ ਕਾਇਮ ਰਿਹਾ। ਕਿਸੇ ਇਕ ਵੀ ਨਾਮਧਾਰੀ ਨੇ ਕਿਸੇ ਇਕ ਵੀ ਮੁਸਲਮਾਨ ਦਾ ਜਾਨੀ ਮਾਲੀ ਨੁਕਸਾਨ ਨਹੀਂ ਕੀਤਾ। ਸਗੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਅਨੁਸਾਰ ਮੁਸਲਮਾਨ ਕਾਫਲਿਆਂ ਨੂੰ ਲੰਗਰ ਪਾਣੀ ਛਕਾਉਣ ਦੀ ਸੇਵਾ ਕਰਦੇ ਰਹੇ।

ਫੈਲੀ ਦਾਵਾਨਲ ਸੀ,
ਜਦ ਆ ਕੇ ਚੌਫੇਰ।
ਨਫ਼ਰਤ ਵਹਿਸ਼ੀਪੁਨੇ ਨੇ,
ਲਿਆ ਦੇਸ਼ ਜਦ ਘੇਰ।
ਭੈਣੀ ਸਾਹਿਬ ਦੀ ਧਰਤ ਤੇ,
ਠੰਢ ਵਰਤੀ ਸੀ ਆਣ।
ਸਾਂਝੇ ਲੰਗਰੋਂ ਛਕਣ ਪਏ,
ਸਿਖ, ਹਿੰਦੂ, ਮੁਸਲਮਾਨ।

ਇਹ ਸਤਿਗੁਰੂ ਪ੍ਰਤਾਪ ਸਿੰਘ ਜੀ ਹੀ ਸਨ, ਜਿਨ੍ਹਾਂ ਦੋ ਸਾਲ ਪਹਿਲੋਂ ਹੀ ਵੰਡ ਉਪਰੰਤ ਸਿੱਖਾਂ ਨੂੰ ਵਸਾਉਣ ਲਈ ਪ੍ਰਬੰਧ ਕਰਨੇ ਆਰੰਭ ਦਿੱਤੇ ਸਨ। ਸਾਲ ਪਹਿਲਾਂ ਹੀ ਸਿੱਖਾਂ ਨੂੰ ਪੱਛਮੀਂ ਪੰਜਾਬ 'ਚੋਂ ਕੱਢਣਾ ਸ਼ੁਰੂ ਕਰ ਦਿੱਤਾ। ਜੋ ਸਿੱਖ ਹੁਕਮ ਮੰਨ ਕੇ, ਵੇਚ ਵੱਟ ਕੇ ਆ ਗਏ, ਉਨ੍ਹਾਂ ਦਾ ਕੋਈ ਜਾਨੀ ਮਾਲੀ ਨੁਕਸਾਨ ਨਹੀਂ ਹੋਇਆ। ਪਰ ਜੋ ਦੰਗਿਆਂ ਸਮੇਂ ਵੀ ਆਏ, ਉਨ੍ਹਾਂ ਨੂੰ ਵੀ ਸੰਭਾਲਿਆ ਵਸਾਇਆ :

— ਦੂਰ ਦ੍ਰਿਸ਼ਟੇ ਸਤਿਗੁਰੂ,
ਮੌਕਾ ਲਿਆ ਸੰਭਾਲ।
ਕਾਫ਼ੀ ਪਿੰਡ ਖ਼ਰੀਦ ਲਏ,
ਪਹਿਲਾਂ ਹੀ ਇਕ ਸਾਲ।
ਆਏ ਜਦ ਸ਼ਰਨਾਰਥੀ,
ਲਏ ਅਪਨੇ ਲੜ ਲਾਏ।
ਸਸਤੇ ਮੁਲੋਂ ਧਰਤ ਨੂੰ,
ਦਿਤਾ ਗੁਰੂ ਵੰਡਾਏ।....

— ਮਾਤਾ ਜੀ ਦੇ ਨਾਮ ਤੇ,
ਜੀਵਨ ਨਗਰ ਆਬਾਦ।
ਇਕ ਵਿਦਿਆਲਾ ਖੋਲ੍ਹਿਆ,
ਗੁਰੂ ਹਰੀ ਸਿੰਘ ਦੀ ਯਾਦ॥

ਮਾਂ ਬੋਲੀ ਪੰਜਾਬੀ ਦੇ ਪ੍ਰਤੀ ਭਾਵਨਾ ਨੂੰ ਸਤਿਗੁਰੂ ਜੀ ਆਪਣੇ ਧਰਮ ਦਾ ਅੰਗ ਸਮਝਦੇ ਸਨ :

ਮਾਂ-ਬੋਲੀ ਪੰਜਾਬ ਦੀ,
ਨਾਲ ਸੀ ਬਹੁਤ ਪਿਆਰ।
ਗਿਰਦੇ ਜੁੜਦੇ ਆਪ ਦੇ,
ਉੱਚੇ ਸਾਹਿੱਤਕਾਰ।

ਅਟੱਲ-ਪ੍ਰਤਾਪੀ ਸਤਿਗੁਰੂ ਜੀ ਨੇ ਤਰਵੰਜਾ (53) ਵਰ੍ਹੇ ਨਾਮਧਾਰੀ ਪੰਥ ਦੀ ਅਗਵਾਈ ਕੀਤੀ। ਆਪ ਜੀ ਦੀ ਜੀਵਨ-ਲੀਲ੍ਹਾ ਦੀ ਕਥਾ ਸਮੇਟਦੇ ਹੋਏ ਕਸੇਲ ਜੀ ਬੜੇ ਹੀ ਭਾਵ-ਪੂਰਤ ਸ਼ਬਦਾ ਵਿਚ ਸਮਾਪਨ ਕਰਦੇ ਹਨ :

— ਪੂਰੇ ਪੰਜਾਹ ਤੇ ਤਿੰਨ ਸਾਲ,
ਗੁਰੂਤਵ ਵਾਲੀ ਕਾਰ।
ਖ਼ੂਬ ਨਿਭਾਈ ਗੁਰਾਂ ਨੇ,
ਧਰਮ-ਕਰਮ ਵਿਸਥਾਰ।
ਅਟੱਲ-ਪ੍ਰਤਾਪੀ ਪਰਮ-ਪੁਰਖ,
ਦੇਸ਼ ਭਗਤ ਮਹਾਨ।
ਪਤਿਤ-ਪਾਵਨ ਗੁਰ ਸੂਰਮਾ,
ਲੋਚੇ ਸਰਬ-ਕਲਿਆਨ।....

— ਗੁਰ ਪ੍ਰਤਾਪ ਦੇ ਚਰਨਾਂ ਦਾ,
ਜੋ ਕੋਈ ਧਰੇ ਧਿਆਨ।
ਜਨਮ-ਮਰਨ ਤੋਂ ਮੁਕਤ ਹੋਏ,
ਪਾਵੇ ਆਦਰ-ਮਾਣ।

ਅੰਤ ਵਿਚ ਇਸ ਗੁਰੂ-ਜੋਤ ਦੇ ਅਟੱਲ-ਪ੍ਰਤਾਪੀ ਸੂਰਜ ਦਾ ਅਸਤ ਹੋਣਾ ਅਤੇ ਸਤਿਗੁਰੂ ਜਗਜੀਤ ਸਿੰਘ ਦੇ ਰੂਪ ਵਿਚ ਉਦੈ ਹੋਣਾ ਲਿਖਦੇ ਹਨ :

— ਉਨੀਂ ਸੌ ਉਨਾਠ ਸੀ,
ਬਾਈ ਅਗਸਤ ਦੀ ਰਾਤ।
ਹੋਰ ਘਨੇਰੀ ਹੋ ਗਈ,
ਇਸ ਦੀ ਗੂੜ੍ਹੀ ਛਾਪ।

ਜੋਤੀ ਜੋਤ ਸਮਾਇ ਗਏ,
ਗਏ ਪ੍ਰਲੋਕ ਸਿਧਾਰ।....
— ਰੈਣ ਗਈ, ਦਿਨ ਚੜ੍ਹ ਪਿਆ,
ਉਦੈ ਹੋਇਆ ਫਿਰ ਭਾਨ।
ਗੁਰੂ ਜੋਤ ਜਗਜੀਤ ਸਿੰਘ,
ਪ੍ਰਗਟ ਹੋਈ ਆਣ।

ਸੱਤਵਾਂ ਅਧਿਆਏ 'ਮਿਹਰਬਾਨ-ਸਤਿਗੁਰੂ' ਨਾਮਧਾਰੀ ਪੰਥ ਦੇ ਵਰਤਮਾਨ ਸਿਰਤਾਜ ਸਤਿਗੁਰੂ ਜਗਜੀਤ ਸਿੰਘ ਜੀ ਦੀ, ਜੀਵਨ ਲੀਲ੍ਹਾ ਦੀ ਕਥਾ ਹੈ। ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਅਪਾਰ ਬਖਸ਼ਿਸ਼ਾਂ ਦੇ ਪਾਤਰ ਹਨ - ਪ੍ਰੋਫੈਸਰ ਕਿਰਪਾਲ ਸਿੰਘ ਜੀ ਕਸੇਲ। ਸਤਿਗੁਰੂ ਜੀ ਬਾਰੇ ਬੋਲਦਿਆਂ, ਲਿਖਦਿਆਂ ਭਾਵੁਕ ਹੋ ਜਾਂਦੇ ਹਨ, ਕਿਉਂਕਿ ਆਪ ਨੇ ਬਹੁਤ ਨੇੜਿਓਂ ਹੋ ਕੇ ਸਤਿਗੁਰੂ ਜੀ ਦਾ ਪਿਆਰ ਮਾਣਿਆ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸ਼ਰਧਾਂਜਲੀ ਸਮਾਰੋਹ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਦਸਤਾਰਬੰਦੀ (ਗੁਰਗੱਦੀ ਨਸ਼ੀਨੀ) ਸਮੇਂ ਕਸੇਲ ਜੀ ਨੇ ਪਹਿਲੀ ਵਾਰ ਆਪ ਜੀ ਦੇ ਦਰਸ਼ਨ ਕੀਤੇ। ਇਹੋ ਸੰਜੋਗੀ ਮੇਲ ਸੀ ਕਿ ਸਦਾ-ਸਦਾ ਵਾਸਤੇ ਗੁਰੂ ਜੋਗੇ ਹੀ ਹੋ ਗਏ।

— ਭਾਰੇ ਵਡੇ ਦਿਲ ਨਾਲ,
ਫ਼ਿਰ ਉਹ ਤਖ਼ਤ ਸੰਭਾਲ।
ਬੈਠੇ ਗੁਰ ਜਗਜੀਤ ਸਿੰਘ,
ਹੋਈ ਜੈ ਜੈ ਕਾਰ।
ਬੋਲੇ-ਸੋ ਨਿਹਾਲ ਨਾਲ,
ਗੂੰਜ ਪਿਆ ਆਕਾਸ਼।
ਕਲਿਆਣ ਹਿਤ ਇਸ ਜਗਤ ਦੇ,
ਗੁਰ-ਜੋਤ ਹੋਈ ਪ੍ਰਗਾਸ।....
— ਮੈਂ ਵੀ ਦਰਸ਼ਨ ਕਰ ਲਏ,
ਗੁਰ ਦੇ ਪਹਿਲੀ ਵਾਰ।
ਜਿਸ ਨੂੰ ਸਦਾ ਹੀ ਸਤਿਗੁਰੂ,
ਬਖ਼ਸ਼ੀ ਦਾਤ ਆਪਾਰ॥
ਇਹ ਸੰਜੋਗੀ ਮੇਲ ਸੀ,
ਸਤਿਗੁਰ ਕੀਤਾ ਆਣ।

ਮਸਤਕ ਲਿਖਿਆ ਧੁਰਾਂ ਤੋਂ,
ਸਤਿਗੁਰ ਜਾਣੀ-ਜਾਣ॥

ਇਸ ਸਮਾਗਮ ਵਿਚ ਆਏ ਲੇਖਕਾਂ ਵਿਦਵਾਨਾਂ ਨੂੰ ਨਵ-ਸਤਿਗੁਰੂ ਜੀ ਨੇ ਆਪਣੇ ਹੱਥੀਂ ਲੰਗਰ ਵਰਤਾਇਆ। ਇਹ ਕਸੇਲ ਜੀ ਦੇ ਭਾਗਾਂ ਵਿਚ ਹੀ ਆਇਆ ਕਿ ਆਪ ਦੇ ਸੱਚੇ-ਹਿਰਦੇ ਦੀ ਸਿੱਪੀ ਵਿਚ ਸਤਿਗੁਰੂ-ਦਰਸ਼ਨ ਦੀ ਸਵਾਂਤੀ-ਬੂੰਦ ਸਮਾ ਗਈ ਅਤੇ ਬਣ ਗਿਆ ਸੁੱਚਾ-ਮੋਤੀ, ਗੁਰੂ ਚਰਨਾਂ ਦਾ ਭੌਰਾ ਇਕ ਆਦਰਸ਼ ਗੁਰ-ਸਿੱਖ : ਪ੍ਰੋ. ਕਿਰਪਾਲ ਸਿੰਘ 'ਕਸੇਲ'। ਗਿਆਨ, ਵਿਦਵਤਾ, ਪ੍ਰੇਮ ਅਤੇ ਸ਼ਰਧਾ ਭਰਪੂਰ ਗੁਰੂ-ਜੱਸ ਦੇ ਲੇਖਕ ਕਸੇਲ ਜੀ ਨਾਮਧਾਰੀ ਸੰਗਤ ਵਾਸਤੇ ਗੁਰੂ ਕੇ ਲਾਲ, ਭਾਈ ਨੰਦ ਲਾਲ ਹੀ ਹਨ।

ਸਤਿਗੁਰੂ ਜਗਜੀਤ ਸਿੰਘ ਜੀ ਦਾ ਸਮਾਂ ਨਾਮਧਾਰੀ ਪੰਥ ਦਾ ਸੁਨਹਿਰੀ ਯੁੱਗ ਕਿਹਾ ਜਾ ਸਕਦਾ ਹੈ। ਆਪ ਜੀ ਦੀ ਛੱਤਰ ਛਾਇਆ ਹੇਠ ਗੁਰਸਿੱਖੀ ਸਰੂਪ ਨੂੰ ਹਰ ਖੇਤਰ ਵਿਚ ਮਾਣ ਮਿਲਿਆ ਹੈ। ਵਿਸ਼ਵ ਦੇ ਪੰਜ ਮਹਾਦੀਪਾਂ ਦੇ ਅਨੇਕਾਂ ਦੇਸ਼ਾਂ ਵਿਚ ਸਾਬਤ ਸੂਰਤ ਸ਼ੁੱਧ ਸਿੱਖੀ ਸਰੂਪ ਵਿਚ ਨਾਮਧਾਰੀ ਸਿੱਖ ਫੈਲੇ ਹੋਏ ਹਨ। ਸਾਹਿਤ, ਸੰਗੀਤ, ਖੇਡਾਂ, ਬਾਗਬਾਨੀ, ਖੇਤੀ ਆਦਿ ਹਰ ਅਗਾਂਹਵਧੂ ਖੇਤਰ ਵਿਚ ਨਾਮਧਾਰੀ ਸਮਾਜ ਦੀ ਮਾਣ-ਯੋਗ ਪਛਾਣ ਸਥਾਪਿਤ ਹੋਈ ਹੈ। ਅੱਜ ਦੇ ਦੌਰ ਵਿਚ ਜਦੋਂ ਪੱਛਮੀ ਸਭਿਆਚਾਰ ਦੀ ਹਨੇਰੀ ਸਭ ਦੀ ਪਛਾਣ ਖਤਮ ਕਰ ਰਹੀ ਹੈ। ਨਾਮਧਾਰੀ ਸਿੱਖ ਭਾਰਤੀ ਸੰਸਕ੍ਰਿਤੀ ਅਤੇ ਨਿਆਰੀ ਖਾਲਸਈ ਪਹਿਚਾਨ ਨੂੰ ਸੰਭਾਲੀ ਬੈਠੇ ਹਨ। ਇਹ ਸਭ ਕੁਝ ਸਤਿਗੁਰੂ ਜਗਜੀਤ ਸਿੰਘ ਜੀ ਦੀ ਅੱਧੀ ਸਦੀ ਤੋਂ ਵੱਧ ਸਮੇਂ ਦੀ ਅਣਥੱਕ ਘਾਲਣਾ ਦਾ ਸਿੱਟਾ ਹੈ ਕਿ ਨਾਮਧਾਰੀ ਸਮਾਜ ਨਸ਼ਾ-ਮੁਕਤ ਸਮਾਜ ਹੈ। ਭਰੂਣ ਹੱਤਿਆ ਵਰਗੇ ਕਲੰਕ ਤੋਂ ਬਚਿਆ ਹੋਇਆ ਹੈ। ਰਾਸ਼ਟਰੀ ਅਤੇ ਅੰਤਰਰਾਸ਼ਟਰੀ ਪੱਧਰ ਦੇ ਖੇਡ ਮੁਕਾਬਲਿਆਂ ਵਿਚ ਅਤੇ ਸ਼ਾਸ਼ਤਰੀ ਸੰਗੀਤ ਦੀਆਂ ਸਟੇਜਾਂ ਤੇ ਗੁਰੂ ਗੋਬਿੰਦ ਸਿੰਘ ਜੀ ਦੀ ਬਖ਼ਸ਼ੀ ਗੁਰਮੁਖੀ ਦਸਤਾਰ ਨੂੰ ਮਾਣ ਦਿਵਾਉਣ ਦਾ ਸੇਹਰਾ ਤਾਂ ਕੇਵਲ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਹੀ ਜਾਂਦਾ ਹੈ। ਬਾਣੀ ਅਤੇ ਬਾਣੇ ਦੀ ਸ਼ੁੱਧਤਾ ਨੂੰ ਕਾਇਮ ਰੱਖਿਆ ਹੋਇਆ ਹੈ। ਕਸੇਲ ਜੀ ਸੰਖੇਪ ਅਤੇ ਬੜੀ ਭਾਵਪੂਰਤ ਕਥਾ ਆਰੰਭ ਕਰਦੇ ਹਨ :

— ਜਦ ਸਤਿਗੁਰੂ ਜਗਜੀਤ ਸਿੰਘ,
ਸਾਂਭ ਲਈ ਉਹ ਕਾਰ।
ਗੁਰ ਕਰਤੱਵ ਨਿਭਾਉਣ ਦੀ,
ਮਹਿਮਾ ਵਧੀ ਅਪਾਰ।....

— ਜਿਤਿਆ ਮਨ ਗੁਰੂਦੇਵ ਨੇ,
ਬਣ ਗਏ ਜਗਜੀਤ।
ਸਿੱਖੀ ਫੈਲੀ ਦੇਸ਼ ਵਿਦੇਸ਼,
ਕੁਲ ਸ੍ਰਿਸ਼ਟੀ ਨਾਲ ਪ੍ਰੀਤ।

ਕਸੇਲ ਜੀ ਦੀ ਰਚਨਾ ਵਿਚ ਗੁਰਬਾਣੀ ਦਾ ਸਾਰ ਵਾਰ-ਵਾਰ ਪੜ੍ਹਨ ਨੂੰ ਮਿਲਦਾ ਹੈ। ਕਈ ਜਗ੍ਹਾ ਗੁਰਬਾਣੀ ਦੀ ਤੁਕ ਇਸੇ ਤਰ੍ਹਾਂ ਕਵਿਤਾ ਵਿਚ ਸਮਾ ਜਾਂਦੀ ਹੈ, ਜਿਵੇਂ

ਹਰਿ ਹਰਿ ਜਨ ਦੁਈ ਏਕ ਹੈ,
ਬਿਬ ਬਿਚਾਰ ਕਛੁ ਨਾਹਿ।

ਗੁਰੂ ਜੋਤ ਦੀ ਉਪਮਾ ਲਿਖਦੇ ਹਨ :

ਜੇ ਸੌ ਚੰਦ ਵੀ ਚੜ੍ਹਨ ਪਏ,
ਸੂਰਜ ਚੜ੍ਹਣ ਹਜ਼ਾਰ।
ਚਾਨਣ ਫ਼ਿਕੇ ਪੈਣ ਸਭ,
ਗੁਰ ਦੀ ਜੋਤ ਆਪਾਰ।
ਜਿਥੇ ਇਹ ਪ੍ਰਗਾਸਦੀ,
ਮਿਟਣ ਸਭੇ ਅੰਧਕਾਰ।
ਅੰਦਰ ਚਾਨਣ ਹੋ ਜਾਏ,
ਗਿਆਨ-ਦੀਪ ਉਜਿਆਰ।
'ਗੁਰੁ-ਦਾਤਾ ਗੁਰੁ ਹਿਵੈ-ਘਰੁ
ਗੁਰੁ-ਦੀਪਕੁ ਤਿਹ ਲੋਇ।
ਅਮਰ ਪਦਾਰਥੁ ਨਾਨਕਾ
ਮਨਿ ਮਾਨਿਐ ਸੁਖੁ ਹੋਇ।'

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਨਿਤ-ਕ੍ਰਮ, ਅੰਮ੍ਰਿਤ ਵੇਲੇ ਦੋ ਵਜੇ ਇਸ਼ਨਾਨ ਕਰਨਾ, ਧੂਪ, ਦੀਪ, ਕੁੰਭ ਸੰਯੁਕਤ ਨਾਮ-ਸਿਮਰਨ ਕਰਕੇ ਚਾਰ ਵਜੇ ਆਸਾ ਦੀ ਵਾਰ ਵਿਚ ਦਰਸ਼ਨ ਦੇਣੇ। ਰਾਗੀ ਸਿੰਘਾਂ ਦੀ ਅਗਵਾਈ ਕਰਦਿਆਂ ਆਪ ਕੀਰਤਨ ਕਰਨਾ, ਦਿਲਰੁਬਾ ਦੀਆਂ ਤਰਬਾਂ ਨੇ ਅਲੌਕਿਕ ਮਾਹੌਲ ਸਿਰਜਨਾ - ਕਸੇਲ ਜੀ ਸ਼ਾਇਦ ਦਿਲ-ਰਬਾਬ ਦੀ ਸੰਧੀ ਤੋਂ ਦਿਲਰੁਬਾ ਸ਼ਬਦ ਬਣਿਆ ਲਿਖਦੇ ਹਨ :

ਅੰਮ੍ਰਿਤ ਵੇਲੇ ਜਾਗ ਕੇ,
ਸੋਧ ਸੌਚ ਇਸ਼ਨਾਨ।

ਹਵਨ-ਸਮਗਰੀ ਮਹਿਕਦੀ,
ਸਿਮਰਨ ਵਿਚ ਧਿਆਨ।
ਇਹ ਮਰਿਆਦਾ ਪਾਲ ਕੇ,
ਪੁਜਣ ਵਿਚ ਦੀਵਾਨ।
ਕੀਰਤਨ ਆਸਾ-ਵਾਰ ਦਾ,
ਜਿਥੇ ਰਾਗੀ ਗਾਣ।
ਦਿਲ ਰਬਾਬ ਨੂੰ ਛੇੜਦੇ,
ਸਾਜ਼ਾਂ ਦਾ ਸੰਗੀਤ।
ਨਾਦ ਅਨਾਹਦ ਗੂੰਜਦਾ,
ਗਾਵਣ ਨਾਲ ਪ੍ਰੀਤ।

ਆਸਾ ਦੀ ਵਾਰ ਦੇ ਕੀਰਤਨ ਉਪਰੰਤ ਮੇਲਿਆਂ ਵਿਚ ਸਤਿਗੁਰੂ ਜੀ ਸੰਗਤਾਂ ਨੂੰ ਆਪ ਲੰਗਰ ਵਰਤਾਉਣਾ, ਭਾਂਡੇ ਮਾਂਜਣੇ, ਤਬੇਲੇ ਵਿਚ, ਬਿਰਧਸ਼ਾਲਾ ਵਿਚ ਦਰਸ਼ਨ ਦੇਣੇ। ਸਿੱਖਾਂ ਦੇ ਮਸਲੇ ਸੁਨਣੇ, ਸੁਲਝਾਉਣੇ ਅਤੇ ਬਾਅਦ ਦੁਪਹਿਰ ਕਥਾ, ਨਾਮ-ਸਿਮਰਨ, ਸ਼ਾਮ ਦਾ ਕੀਰਤਨ ਹੋਣਾ :

ਘੰਟਾ ਭਰ ਤਾਂ ਸਿਮਰਦੇ,
ਗੁਰ-ਮੰਤਰ ਦਾ ਜਾਪ।
ਇਕ ਦੋ ਜੀਭੋ ਲੱਖ ਹੋਵਣ,
ਪ੍ਰਵਚਨ ਗੁਰ ਪ੍ਰਤਾਪ।
ਫਿਰ ਕੀਰਤਨ ਗੁਰ-ਸ਼ਬਦ ਦਾ,
ਤੇ ਹੋਰ ਕਥਾ ਵਖਿਆਨ।
ਅੰਮ੍ਰਿਤ ਬਚਨ ਗੁਰਦੇਵ ਦੇ,
ਸੁਣਦੇ ਨਾਲ ਧਿਆਨ।
ਸਤਿਗੁਰੂ ਦੇ ਦਰਬਾਰ ਦੀ,
ਹੈ ਅਦੁੱਤੀ ਸ਼ਾਨ।
ਸੱਚ ਖੰਡ ਇਸ ਧਰਤ ਤੇ,
ਰਚਿਆ ਗੁਰੂ ਸੁਜਾਨ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਗੁਰਬਾਣੀ ਦੇ ਸ਼ੁੱਧ ਉਚਾਰਨ ਵੱਲ ਉਚੇਚਾ ਧਿਆਨ ਦਿੱਤਾ ਹੈ, ਕੀਰਤਨ ਕਰਦਿਆਂ ਰਾਗੀ ਸਿੰਘਾਂ ਤੋਂ ਇਕ-ਲਗ ਮਾਤ੍ਰ ਦੀ ਵੀ ਗਲਤੀ ਹੋ ਜਾਵੇ ਤਾਂ ਆਪ ਉਸੇ ਵੇਲੇ ਸ਼ੁੱਧ ਕਰਵਾਉਂਦੇ ਅਤੇ ਗੁਰਬਾਣੀ ਅਨੁਸਾਰ ਜੀਵਨ ਜੀਉਣ ਲਈ ਪ੍ਰੇਰਣਾ ਦਿੰਦੇ :

— ਨਾਮਧਾਰੀ ਇਸ ਪੰਥ ਵਿਚ,
ਬਾਣੀ ਦਾ ਸਤਿਕਾਰ।
ਕੀਤਾ ਜਾਂਦਾ ਬਹੁਤ ਹੈ,
ਪੂਰਨ ਰੀਤੀ ਨਾਲ।....
ਅਖੰਡ ਤੇ ਸਹਿਜ ਪਾਠਾਂ ਦਾ,
ਚਲਦਾ ਹੈ ਪਰਵਾਹ।
— ਜਦ ਵੀ ਗੁਰ-ਦੀਵਾਨ ਵਿਚ,
ਗੁਰੂ ਗ੍ਰੰਥ ਜੀ ਆਣ।
ਸਭ ਸੰਗਤ ਨੂੰ ਹੁਕਮ ਹੈ,
ਤੁਰੰਤ ਖੜੇ ਹੋ ਜਾਣ।
ਇਹੋ ਰੀਤ ਪ੍ਰਸ਼ਾਦ ਦੀ,
ਦੇਗ਼ ਜਦੋਂ ਲੈ ਆਉਣ।
ਤਾਂ ਉਸ ਦੇ ਸਤਿਕਾਰ ਵਿਚ,
ਸਾਰੇ ਉਠ ਖਲੋਣ।
ਸ਼ੁਧ ਪਾਠ ਦੀ ਰੀਤ ਨੂੰ,
ਸਤਿਗੁਰ ਇੰਝ ਵਧਾਉਣ।
ਚੰਗੇ ਪਾਠੀ ਗੁਰੂ ਤੋਂ,
ਵੱਡ ਇਨਾਮ ਨੂੰ ਪਾਉਣ।

ਧਰਮ, ਅਰਥ, ਕਾਮ, ਮੋਖਸ਼ ਦੇਣ ਵਾਲੇ ਗੁਰੂ ਦਰਬਾਰ ਦੇ ਚਾਰ ਥੰਮ੍ਹ ਲਿਖਦੇ ਹਨ :

ਨਾਮ, ਬਾਣੀ, ਕਥਾ, ਕੀਰਤਨ,
ਚਾਰ ਪਦਾਰਥ ਜਾਣ।
ਚਾਰ ਥੰਮ ਇਹ ਧਰਮ ਦੇ,
ਗੁਰੂ ਘਰ ਵਿਚ ਪ੍ਰਵਾਨ।

ਕਸੇਲ ਜੀ ਗੁਰੂ ਘਰ ਵਿਚ ਕੀਰਤਨ ਦੀਆਂ ਪ੍ਰਵਾਨਿਤ ਦੋਵੇਂ ਸ਼ੈਲੀਆਂ ਦਾ ਜ਼ਿਕਰ ਕਰਦੇ ਹਨ। ਰਾਗ-ਤਾਲ ਬਧ ਤੰਤੀ ਸਾਜ਼ਾਂ ਦੁਆਰਾ ਸ਼ਾਸਤ੍ਰੀ ਸੰਗੀਤ ਆਧਾਰਿਤ ਕੀਰਤਨ ਅਤੇ ਢੋਲਕ ਛੈਣਿਆਂ ਨਾਲ ਲੋਕ ਧੁਨਾਂ ਤੇ ਹੱਲੇ ਦਾ ਦੀਵਾਨ। ਆਪ ਜੀ ਸ਼ਾਸਤ੍ਰੀ ਸੰਗੀਤ ਅਤੇ ਗੁਰਮਤਿ ਸੰਗੀਤ ਦੇ ਮਹਾਨ ਗਿਆਤਾ ਹਨ। ਆਪ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸਿਮ੍ਰਤੀ ਵਿਚ ਵੱਡੇ ਸੰਗੀਤ ਸੰਮੇਲਨ ਕਰਵਾਏ। ਭਾਰਤ ਦੇ ਪ੍ਰਮੁੱਖ ਸੰਗੀਤ-ਉਸਤਾਦਾਂ ਪਾਸ ਆਪਣੇ ਸਿਖਿਆਰਥੀ ਸਿੱਖਣ

ਵਾਸਤੇ ਭੇਜੇ। ਕਸੇਲ ਜੀ ਰਾਗ-ਰੂਪ ਸਤਿਗੁਰੂ ਜੀ ਦੀ ਉਸਤਤ ਕਰਦੇ ਹਨ :

— ਸਾਗਰ ਗੁਰ-ਸੰਗੀਤ ਦਾ,
ਰਾਗ-ਰਤਨ ਭੰਡਾਰ।
ਸਿੰਜਦਾ ਬਾਗ਼ ਸੰਗੀਤ ਦਾ,
ਸੁਘੜ ਮਾਲੀ ਦੇ ਹਾਰ।....

— ਭਾਰਤ ਉਤੇ ਗੁਰੂ ਦਾ,
ਇਹ ਹੈ ਵੱਡ ਉਪਕਾਰ।
ਸਾਂਭ ਸੁਰੱਖਿਅਤ ਰੱਖਿਆ,
ਜਿਸ ਸੰਗੀਤ ਭੰਡਾਰ।

'ਹਰ ਸਿੱਖ ਦੇ ਬੱਚੇ ਵਿਚੋਂ ਰਾਗ ਦੀ ਕੁਝ ਨਾ ਕੁਝ ਖ਼ੁਸ਼ਬੂ ਜ਼ਰੂਰ ਆਉਣੀ ਚਾਹੀਦੀ ਹੈ।' ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਇਸ ਬਚਨ ਨੂੰ ਆਪ ਜੀ ਨੇ ਅਮਲੀ ਰੂਪ ਦਿੱਤਾ ਹੈ। ਅਟੱਲ ਪ੍ਰਤਾਪੀ ਸਤਿਗੁਰੂ ਜੀ ਦੇ ਸਮੇਂ ਤੋਂ ਚੱਲ ਰਹੀਆਂ ਨਾਮ ਸਿਮਰਨ ਦੀਆਂ ਦੋ ਅਖੰਡ ਵਰਨੀਆਂ ਵਿਚ ਵਾਧਾ ਕਰਕੇ ਅੱਜ ਨਾਮਧਾਰੀ ਸਮਾਜ ਵਿਚ ਸੋਲਾਂ ਵਰਨੀਆਂ ਚੱਲ ਰਹੀਆਂ ਹਨ। ਸ੍ਰੀ ਆਦਿ ਗ੍ਰੰਥ ਸਾਹਿਬ ਦੇ ਸਵਾ ਸਵਾ ਲੱਖ ਪਾਠਾਂ ਦੀ ਲੜੀ ਤਿੰਨ ਵਾਰ ਸੰਪੂਰਨ ਕਰ ਚੁੱਕੇ ਹਨ। ਅਨੇਕ ਵਾਰ ਹਵਨ ਯੱਗ ਅਤੇ ਚੰਡੀ ਦੀ ਵਾਰ ਦੇ ਸਵਾ ਲੱਖ ਪਾਠਾਂ ਦੀਆਂ ਲੜੀਆਂ ਸੰਪੂਰਨ ਕੀਤੀਆਂ :

ਲੱਖਾਂ ਪਾਠ ਕਰਾ ਦਿਤੇ,
ਸੰਪੂਰਨ ਹੋਇਆ ਯੱਗ।
ਧਰਮ ਕਰਮ ਦੀ ਕਾਰ ਵਿਚ,
ਹੈ ਸਤਿਗੁਰ ਸਰਵੱਗ।

ਭਾਰਤ ਦੇ ਪਹਿਲੇ ਰਾਸ਼ਟਰਪਤੀ ਡਾ. ਰਾਜਿੰਦਰ ਪ੍ਰਸਾਦਿ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਬਾਰੇ ਲਿਖਿਆ ਹੈ ਕਿ ਗੁਰੂ ਰਾਮ ਸਿੰਘ ਸੁਤੰਤਰਤਾ ਕੋ ਧਰਮ ਕਾ ਅੰਗ ਮਾਨਤੇ ਥੇ....' ਕੇਵਲ ਸੁਤੰਤਰਤਾ ਹੀ ਨਹੀਂ ਨਾਮ ਬਾਣੀ, ਸਿੱਖੀ ਰਹਿਤ ਮਰਿਯਾਦਾ ਦੇ ਨਾਲ-ਨਾਲ ਸਾਦਗੀ, ਵਿਸ਼ਵ-ਅਮਨ, ਗੁਰਮਤਿ-ਸੰਗੀਤ ਅਤੇ ਮਾਂ ਬੋਲੀ ਪ੍ਰਤੀ ਪ੍ਰੇਮ ਨਾਮਧਾਰੀ ਧਰਮ ਦਾ, ਜੀਵਨ ਜਾਚ ਦਾ ਅਟੁੱਟ ਅੰਗ ਹੈ। ਇਹ ਸਾਂਝ ਮੁੱਢ-ਕਦੀਮੀ ਹੈ। ਆਦਿ ਗੁਰੂ ਨਾਨਕ ਦੇਵ ਤੋਂ :

— ਭੁੱਲ ਸਕੇ ਪੰਜਾਬ ਨਾ,
ਗੁਰੂ ਨਾਨਕ ਦਾ ਉਪਕਾਰ।

ਜਿਨ੍ਹਾਂ ਕੀਤਾ ਇਸ ਦੇਸ਼ ਦੀ,
ਭਾਸ਼ਾ ਦਾ ਸਤਿਕਾਰ।......
— ਸਤਿਗੁਰੂ ਰਾਮ ਸਿੰਘ ਨੇ,
ਕੀਤਾ ਇਹ ਫਰਮਾਨ।
ਪੜ੍ਹੋ ਤੇ ਬਾਣੀ ਕੰਠ ਕਰੋ,
ਹੋਵੇਗਾ ਕਲਿਆਣ।
ਹਰ ਇਕ ਨੂੰ ਚਾਹੀਏ,
ਗੁਰਮੁਖੀ ਅੱਖਰ ਬੋਧ।
ਸਿਖਣਾ, ਲਿਖਣਾ, ਵਰਤਣਾ,
ਮਨ ਹੋਵੇ ਪ੍ਰਬੋਧ।...

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਮਾਂ ਬੋਲੀ ਦੇ ਵਿਕਾਸ ਲਈ ਅਨੇਕ ਸਫਲ ਉਪਰਾਲੇ ਕੀਤੇ, ਵਿਸ਼ਵ ਕਾਨਫਰੰਸਾਂ ਕਰਵਾਈਆਂ। ਪੰਜਾਬੀ ਦੀਆਂ ਸਾਹਿਤ ਸਭਾਵਾਂ, ਸਾਹਿਤਕਾਰਾਂ ਦੀ ਹਰ ਸਮੇਂ ਸੇਵਾ-ਸਹਾਇਤਾ ਲਈ ਆਪ ਤੱਤਪਰ ਰਹਿੰਦੇ ਹਨ।

ਵਧੇ ਫੂਲੇ ਪੰਜਾਬ ਇਹ,
ਮਾਂ ਬੋਲੀ ਨਾਲ ਪ੍ਰੇਮ।
ਸਦਾ ਨਿਭਾਇਆ ਗੁਰੂ ਨੇ,
ਥਾਪਿਆ ਵੱਡਾ ਨੇਮ।
ਵੱਡੇ ਸੰਮੇਲਨ ਰਚ ਦਿਤੇ,
ਸਾਹਿਤਕਾਰ ਬੁਲਾਣ।
ਹੋਵਣ ਵਿਚਾਰ ਗੋਸ਼ਟੀਆਂ,
ਮਿਲੇ ਪੰਜਾਬੀ ਮਾਣ।

ਸਤਿਗੁਰੂ ਜਗਜੀਤ ਸਿੰਘ ਜੀ ਆਦਰਸ਼ ਸਮਾਜ ਦੇ ਉਸਰੱਈਏ ਹਨ। ਹਰ ਇਕ ਪ੍ਰਤੀ ਸੁਹਿਰਦਤਾ, ਸਾਦਾ ਅਤੇ ਸਵੱਛ ਜੀਵਨ ਆਪ ਜੀ ਦੇ ਜੀਵਨ ਦਾ ਆਧਾਰ ਹੈ :

ਹਿਰਦਾ ਗੁਰ ਜਗਜੀਤ ਦਾ,
ਸਾਗਰ ਸਮ ਵਿਸ਼ਾਲ।
ਸੰਜਮ ਅਤੇ ਉਦਾਰਤਾ -
ਦਾ ਆਦਰਸ਼ ਕਮਾਲ।
ਸਿਧਾ ਸਾਦਾ ਜੀਵਣਾ,
ਸਤਿਗੁਰ ਤਾਈਂ ਪਸੰਦ।

ਅਮਲੋਂ ਨੇਕ, ਅਰੋਗ-ਤਨ,
ਉਦਮ ਕਿਰਤ-ਅਨੰਦ।
ਗੁਰੂ ਨਾਨਕ ਦੇ ਗ੍ਰਿਹਿ ਵਿਚ,
ਗ੍ਰਿਹਿਸਥ ਜੀਵਨ ਪ੍ਰਧਾਨ।
ਖ਼ਰਚੀਲੇ ਰਸਮ ਰਿਵਾਜ ਪਰ,
ਸਤਿਗੁਰ ਨੂੰ ਨਾ ਭਾਉਣ।
ਅਨੰਦ-ਵਿਆਹ ਦੀ ਰੀਤ ਹੈ,
ਗੁਰੂ-ਘਰ ਵਿਚ ਪ੍ਰਧਾਨ।
ਸਮੂਹਕ ਹੋਵਣ ਸ਼ਾਦੀਆਂ,
ਅੰਦਰ ਗੁਰੂ-ਦੀਵਾਨ।

ਵੀਹਵੀਂ ਸਦੀ ਦੇ ਸਤਵੇਂ ਦਹਾਕੇ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਵਿਸ਼ਵ ਅਮਨ ਲਹਿਰ ਵਿਚ ਸਰਗਰਮ ਭੂਮਿਕਾ ਨਿਭਾਈ। ਵਿਸ਼ਵ ਅਮਨ ਲਹਿਰ ਅਤੇ ਵਿਸ਼ਵ ਸ਼ਾਕਾਹਾਰੀ ਲਹਿਰ ਦੇ ਅੰਤਰ-ਰਾਸ਼ਟਰੀ ਸੰਮੇਲਨਾਂ ਦੀ ਆਪ ਨੇ ਸਰਪ੍ਰਸਤੀ ਅਤੇ ਅਗਵਾਈ ਕੀਤੀ :

ਗੁਰ ਜਗਜੀਤ ਨੇ ਸਦਾ ਹੀ,
ਵਿਸ਼ਵ ਅਮਨ ਦੇ ਨਾਲ।
ਪਾਈ ਪੱਕੀ ਸਾਂਝ ਹੈ,
ਇਹ ਜੋ ਲਹਿਰ ਵਿਸ਼ਾਲ।

ਸੰਨ 1961 ਈ. ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਟੋਕੀਓ (ਜਾਪਾਨ) ਬੁੱਧ ਧਰਮ ਦੀ ਯੂਨੀਵਰਸਿਟੀ ਵਿਚ ਵੱਡੇ ਸੰਮੇਲਨ ਵਿਚ ਦਰਸ਼ਨ ਦਿੱਤੇ। ਵਿਦਿਆਰਥੀਆਂ ਨੇ ਸੁਆਲ ਕੀਤਾ :

"ਸਭ ਦਾ ਸਾਂਝਾ ਧਰਮ ਕੀ ਹੈ?"

ਕਈ ਵਿਦਵਾਨਾਂ ਨੇ ਵਖਿਆਨ ਕੀਤੇ, ਪਰ ਵਿਦਿਆਰਥੀਆਂ ਦੀ ਤਸੱਲੀ ਨਾ ਹੋਈ। ਅੰਤ ਵਿਚ ਸਤਿਗੁਰੂ ਜੀ ਨੇ ਬੜਾ ਸੰਖੇਪ ਅਤੇ ਤਸੱਲੀਬਖ਼ਸ਼ ਉੱਤਰ ਦਿੱਤਾ।

"ਬੋਲੀਐ ਸਚ ਧਰਮ,
ਝੂਠ ਨਾ ਬੋਲੀਐ।"

ਸੱਚ ਸਭ ਦਾ ਸਾਂਝਾ ਧਰਮ ਹੈ। ਜੋ ਕਿਸੇ ਧਰਮ ਨੂੰ ਨਹੀਂ ਵੀ ਮੰਨਦੇ, ਨਾਸਤਕ ਹਨ, ਸੱਚ ਬੋਲਣਾ ਉਨ੍ਹਾਂ ਦਾ ਵੀ ਧਰਮ ਹੈ ਅਤੇ ਸੱਚ ਪਰਮਾਤਮਾ ਹੈ। ਜੇਕਰ ਅਸੀਂ ਸਾਰੇ ਸੱਚ ਦੇ ਧਾਰਣੀ ਬਣ ਜਾਈਏ ਤਾਂ ਸਾਰੇ ਵਿਸ਼ਵ ਵਿਚ

ਅਮਨ ਹੋ ਸਕਦਾ ਹੈ। ਜਿਸ ਸਰਬ-ਸਾਂਝੇ ਧਰਮ ਦਾ ਸਤਿਗੁਰੂ ਜੀ ਪ੍ਰਚਾਰ ਕਰਦੇ ਹਨ, ਕਸੇਲ ਜੀ ਬੜੀ ਭਾਵਪੂਰਤ ਵਿਆਖਿਆ ਕਰਦੇ ਹਨ :

ਵੈਰ ਵਿਰੋਧ ਵਧਾਉਂਦੇ,
ਉਹ ਧਰਮ ਨਹੀਂ ਮੂਲ।
ਮਹਿਕ ਵੰਡਦਾ, ਧਰਮ ਫੁੱਲ,
ਕਦੇ ਬਣੇ ਨਾ ਸੂਲ।
ਘਿਰਣਾ ਮੂਲ ਨਾ ਧਰਮ ਹੈ,
ਧਰਮ ਹੈ ਸਦਾ ਪਿਆਰ।
ਧਰਮ ਹੈ ਮਿਲ ਕੇ ਬੈਠਣਾ,
ਮਾਨਵਤਾ ਸਤਿਕਾਰ।
ਏਦਾਂ ਦੇ ਵਿਸ਼ਵ ਧਰਮ ਵਿਚ,
ਸੀਰ ਸਤਿਗੁਰੂ ਪਾਉਣ।
ਵਿਸ਼ਵ ਧਰਮ ਸੰਮੇਲਨਾਂ ਵਿਚ,
ਸਤਿਗੁਰ ਧਰਮ ਨਿਭਾਉਣ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਤੋਂ ਹੀ ਨਾਮਧਾਰੀ ਸਮਾਜ ਦਾ ਪਸ਼ੂ ਧਨ ਦੀ ਸਾਂਭ-ਸੰਭਾਲ ਵਿਚ ਵਰਨਣਯੋਗ ਸਥਾਨ ਰਿਹਾ ਹੈ। ਅੱਜ ਵੀ ਸ਼ੁੱਧ ਭਾਰਤੀ ਨਸਲ ਦੀਆਂ ਦੁਧਾਰੂ ਗਊਆਂ ਸ੍ਰੀ ਭੈਣੀ ਸਾਹਿਬ ਦੀ ਗਊਸ਼ਾਲਾ ਵਿਚ ਮਿਲ ਸਕਦੀਆਂ ਹਨ। ਸਤਿਗੁਰੂ ਜਗਜੀਤ ਸਿੰਘ ਜੀ ਦੀ ਜੀਵਨ-ਲੀਲ੍ਹਾ ਦੀ ਕਥਾ-ਬਿਆਨ ਕਰਦਿਆਂ ਕਸੇਲ ਜੀ ਨੇ ਇਕ ਹੋਰ ਕਾਵਿ-ਪੁਸਤਕ 'ਚਾਲੀਸਾ-ਸ੍ਰੀ ਸਤਿਗੁਰੂ ਜਗਜੀਤ ਸਿੰਘ' ਲਿਖੀ ਹੈ। ਜੋ ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਰਗੱਦੀ ਦੇ ਚਾਲੀ ਵਰ੍ਹੇ ਪੂਰੇ ਹੋਣ ਤੇ ਗੁਰੂ-ਮਹਿਮਾਂ ਦੇ ਚਾਲੀ ਸਵੱਯਾਂ ਦਾ ਪ੍ਰੇਮ ਰਸ ਭਰਿਆ ਅੰਮ੍ਰਿਤ ਦਾ ਕਟੋਰਾ ਹੈ। ਇਸ ਜੱਸ ਦੇ ਚਾਲੀ ਫੁੱਲਾਂ ਵਿਚੋਂ ਪਹਿਲੇ ਪੰਦਰਾਂ 25, 27 ਅਤੇ 34 ਨੰ: ਸਵੱਯੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਮਹਿਕਾਂ ਵੰਡਦੀ ਸ਼ਖਸ਼ੀਅਤ ਦਾ ਗੁਣ-ਗਾਣ ਹੈ। ਨੰ: 16, 17 ਅਤੇ 28 ਸੁਤੰਤਰਤਾ ਸੰਗਰਾਮ ਦੀ ਜਨਮ-ਭੂਮੀ ਅਤੇ ਗੁਰੂ ਚਰਨਾਂ ਦੀ ਛੂਹ ਪ੍ਰਾਪਤ ਪਵਿੱਤਰ ਨਗਰੀ ਸ਼੍ਰੀ ਭੈਣੀ ਸਾਹਿਬ ਦੀ ਉਪਮਾ ਹੈ। 18, 19 ਨੰ: ਸਵੱਯੇ ਸਤਿਗੁਰੂ ਰਾਮ ਸਿੰਘ ਜੀ ਅਤੇ 21 ਤੋਂ 24 ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕੀਰਤੀ ਦਾ ਵਖਿਆਨ ਹੈ। ਇਸ ਤੋਂ ਬਿਨਾਂ ਆਪ ਦੀ ਰਚਨਾ ਵਿਚ ਥਾਂ-ਥਾਂ, ਧਰਮ ਦਰਸ਼ਨ, ਗੁਰੂ ਉਪਮਾ, ਨਾਮ ਦਾ ਮਹੱਤਵ, ਗੁਰਬਾਣੀ ਅਤੇ ਸੰਗੀਤ ਦੀ ਉਪਮਾ ਹੈ।

'ਜੈਸਾ ਸਤਿਗੁਰ ਸੁਣੀਦਾ' ਦੇ ਸਤਵੇਂ ਅਧਿਆਏ ਵਿਚ ਅਤੇ 'ਚਾਲੀਸਾ -

ਸਤਿਗੁਰੂ ਜਗਜੀਤ ਸਿੰਘ ਜੀ' ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਵਿਚ ਹੋਏ ਕਾਰਜਾਂ ਦਾ ਅਤੇ ਸਤਿਗੁਰੂ ਜੀ ਦੀਆਂ ਰਹਿਮਤਾਂ ਦਾ ਗੁਣ ਗਾਇਣ ਹੈ। ਇਨ੍ਹਾਂ ਦੋਹਾਂ ਪੁਸਤਕਾਂ ਦਾ ਨਵਾਂ ਐਡੀਸ਼ਨ ਇਕੋ ਜਿਲਦ ਵਿਚ ਹੋਣ ਕਰਕੇ ਇਸ ਦੇ 11 ਅਧਿਆਇ ਬਣ ਗਏ ਹਨ। 7ਵੇਂ ਅਤੇ 10ਵੇਂ ਅਧਿਆਇ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੀ ਜੀਵਨ ਲੀਲ੍ਹਾ ਹੈ। ਘਟਨਾਵਾਂ ਦਾ ਦੋਹਰਾਉ ਭਾਵੇਂ ਹੋਵੇ ਪਰ 'ਅਖਰੀ ਗਿਆਨ ਗੀਤ ਗੁਣ ਗਾਉ' ਗੁਰਵਾਕ ਅਨੁਸਾਰ ਵੱਖੋ-ਵੱਖ ਅੱਖਰਾਂ (ਕਾਵਿਕ ਸ਼ੈਲੀਆਂ) ਵਿਚ ਗੁਣ-ਗਾਣ ਹੋਣ ਕਰਕੇ ਦੋਵਾਂ ਦਾ ਮਹੱਤਵ ਵਰਨਣਯੋਗ ਹੈ। ਅੱਠਵੇਂ ਅਧਿਆਇ ਵਿਚ 'ਸਤਿਗੁਰੂ-ਦਰਸ਼ਨ' - ਦਾ 'ਬਾਰਾਂਮਾਂਹ', 'ਸਤਵਾਰਾ' ਅਤੇ 'ਪਹਿਰੇ, ਵਿਚ ਵਿਦਵਤਾ, ਸ਼ਰਧਾ ਅਤੇ ਪ੍ਰੇਮ-ਰਸ ਦਾ ਸੁਮੇਲ ਹੈ। 9ਵੇਂ ਅਧਿਆਇ ਵਿਚ ਕਵੀ ਦੀ ਆਪਣੇ ਇਸ਼ਟ-ਦੇਵ ਸਤਿਗੁਰੂ ਦੇ ਚਰਨਾਂ ਵਿਚ ਅਰਦਾਸ ਬੇਨਤੀ ਹੈ। 11ਵੇਂ ਅਧਿਆਇ ਵਿਚ 'ਚਾਲੀਸਾ, ਗੁਰੂ-ਚਰਨਾਂ ਵਿਚ ਭੇਟ ਕਰਨ ਸਮੇਂ ਦੀ ਕਸੇਲ ਜੀ ਬਾਰੇ ਪ੍ਰੋ. ਕਰਤਾਰ ਸਿੰਘ ਜੀ ਕਾਲੜਾ ਦੀ ਉਰਦੂ ਦੀ ਨਜ਼ਮ ਹੈ ਅਤੇ 'ਸਵਰਣ ਚਮਤਕਾਰ' ਸਤਿਗੁਰੂ ਜੱਸ ਦਾ ਸੰਪੂਰਨ ਹੋਣਾ ਹੈ ਜਾਂ ਅੰਤਿਕਾ ਹੈ। ਪ੍ਰੋ: ਕਰਤਾਰ ਸਿੰਘ ਕਾਲੜਾ ਇਨ੍ਹਾਂ ਦੋਵਾਂ ਕਾਵਿ-ਪੁਸਤਕਾਂ ਬਾਰੇ ਲਿਖਦਿਆਂ ਕਸੇਲ ਜੀ ਵੱਲੋਂ 'ਨਾਮਧਾਰੀ ਅਭਿਨੰਦਨ' ਦੇ ਕਾਵਿ ਪ੍ਰਵਚਨ ਲਿਖਦੇ ਹਨ।

'ਜੈਸਾ ਸਤਿਗੁਰ ਸੁਣੀਦਾ' ਵਿਚ ਸਤਿਗੁਰੂ ਜੀ ਵੱਲੋਂ ਪਸ਼ੂ ਧਨ ਦੀ ਸੇਵਾ-ਸੰਭਾਲ ਬਾਰੇ ਸਤਰਾਂ ਹਨ :

ਗਊ-ਬੱਧ ਨੂੰ ਰੋਕਿਆ,
ਕੀਤਾ ਵੱਡ ਉਪਕਾਰ।
ਗਊ-ਧਨ ਨੂੰ ਸਾਂਭਿਆ,
ਨਸਲਾਂ ਹੋਰ ਸੁਧਾਰ।

ਭਾਰਤੀ ਗੋ-ਸੰਵਰਧਨ ਸਮਿਤੀ ਵੱਲੋਂ 1965 ਈ. ਵਿਚ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਗਊ-ਧਨ ਦੀ ਸੇਵਾ ਸੰਭਾਲ ਲਈ 'ਗੋਪਾਲ-ਰਤਨ' ਸਨਮਾਨ ਭੇਟ ਕੀਤਾ ਗਿਆ। 'ਚਾਲੀਸਾ' ਦੇ 30ਵੇਂ ਸਵੱਯੇ ਵਿਚ ਜ਼ਿਕਰ ਹੈ :

ਗੁਰੂ ਸੱਚਾ ਪਸ਼ੂ ਪਾਲ,
ਗਊ ਰੱਖਿਅਕ ਗੋਪਾਲ,
ਮਾਲੀ ਸੱਚਾ ਬਾਗ਼ਬਾਨ ਜੀ।

ਸਮਾਜ ਦੇ ਨਵ-ਨਿਰਮਾਣ ਵਿਚ ਸਤਿਗੁਰੂ ਜੀ ਦਾ ਭਰਪੂਰ ਯੋਗਦਾਨ ਹੈ - 'ਜੈਸਾ ਸਤਿਗੁਰ ਸੁਣੀਦਾ' ਅਤੇ 'ਚਾਲੀਸਾ' ਦੇ 24ਵੇਂ ਸਵੱਯੇ ਵਿਚ ਬਹੁਮੁਖੀ

ਵਿਕਾਸ ਦਾ ਵਰਨਣ ਹੈ :

— ਤਕੜੀ ਹਾਕੀ ਟੀਮ ਹੈ,
ਜਗਤ ਵਿਚ ਮਸ਼ਹੂਰ।
ਥਾਪੜਾ ਲੈ ਗੁਰੂਦੇਵ ਤੋਂ,
ਖੇਡੇ ਦੂਰੋਂ ਦੂਰ।...

— ਹੋਇਆ ਦੇਸ਼ ਆਜ਼ਾਦ ਜਦ,
ਵਿਦਿਆ ਵਲ ਕੀਤਾ ਧਿਆਨ।
ਵਿਦਿਆਲੇ ਤੇ ਮਹਾਂ ਵਿਦਿਆਲੇ,
ਖੋਲ੍ਹੇ ਗੁਰੂ ਸੁਜਾਨ।

ਚਾਲੀਸਾ ਦੇ ਚੌਤੀਵੇਂ ਸਵਯੇ ਵਿਚ :

ਕਰੀਏ ਦੇਸ ਨਿਰਮਾਣ,
ਹੋਵੇ ਸਭ ਦਾ ਕਲਿਆਣ,
ਨਾਮਧਾਰੀ ਹਿੱਸਾ ਪਾਉਣ ਜੀ।
ਪਸ਼ੂ ਨਸਲ ਸੁਧਾਰ,
ਫਸਲ ਨਵੀਂ ਕਰੋ ਤਿਆਰ,
ਸੋਹਣੇ ਬਾਗ਼ ਉਗਾਉਣ ਜੀ।
ਉਚ ਵਿਦਿਆ ਵਿਸਥਾਰ,
ਨਾਲੇ ਖੇਡਾਂ ਨਾਲ ਪਿਆਰ,
ਵਡਾ ਨਾਮਣਾ ਕਮਾਉਣ ਜੀ।
ਗੁਰੂ ਜਗਜੀਤ,
ਤੇਰਾ ਜੱਸ ਸਾਰੇ ਗਾਉਣ ਜੀ।

ਸਤਿਗੁਰੂ ਜਗਜੀਤ ਸਿੰਘ ਜੀ ਦੀ ਕਲਾਤਮਿਕ ਛੁਹ ਨੇ ਸ੍ਰੀ ਭੈਣੀ ਸਾਹਿਬ ਨੂੰ ਨਵੀਂ ਨੁਹਾਰ ਬਖਸ਼ੀ ਹੈ। ਸ਼ਹੀਦਾਂ ਦੀ ਯਾਦ ਵਿਚ ਦਰਸ਼ਨੀ-ਸਮਾਰਕ ਉਸਾਰੇ ਹਨ।

ਗੁਰੂ ਧਾਮ ਵਾਲੀ ਸ਼ਾਨ,
ਹੋਈ ਦੂਣੀ ਚੌਣੀ ਆਣ,
ਹੋਇਆ ਨਵ-ਨਿਰਮਾਣ ਹੈ।
ਪ੍ਰਤਾਪ ਮੰਦਰ ਵਿਸ਼ਾਲ,
ਅਸ਼ਟ ਭੁਜਾ ਸੋਹੇ ਤਾਲ,
ਸੁੰਦਰ ਲੰਗਰ ਗੁਰੂ ਰਾਮ ਹੈ।

ਅਕਾਲ ਬੁੰਗਾ ਧਰਮਸਾਲ,
ਸ਼ਹੀਦੀ ਸਮਾਰਕ ਬੇਮਿਸਾਲ,
ਵਸਾਇਆ ਨਗਰ ਮਸਤਾਨ ਹੈ।
ਉੱਚੀ ਕਲਾ ਸੂਝ ਤੇਰੀ,
ਹੋਈ ਪ੍ਰਧਾਨ ਹੈ।

ਅੱਠਵੇਂ ਅਧਿਆਇ ਦੇ 'ਸਤਿਗੁਰੂ-ਦਰਸ਼ਨ, ਪ੍ਰਸੰਗ ਦੇ ਬਾਰ੍ਹਾਂਮਾਂਹ' ਵਿਚ ਛੋਟੀ ਬਹਿਰ, ਸਰਲਤਾ, ਰਵਾਨੀ ਅਤੇ ਸ਼ਿੰਗਾਰ-ਰਸ ਸਮੋਇਆ ਹੋਇਆ ਹੈ।

ਚੜ੍ਹਿਆ ਚੇਤ ਸੁਹਾਵੜਾ,
ਰੁੱਤ ਬਸੰਤ ਬਹਾਰ।
ਭੌਰੇ ਫਿਰਦੇ ਬਣਾਂ ਵਿਚ,
ਖਿੜ ਪਏ ਫੁਲ ਹਜ਼ਾਰ।
ਚੇਤਰ ਫੁੱਲ ਖਿੜੇ ਹਜ਼ਾਰ,
ਮਨ ਨੂੰ ਆਵੇ ਕਿਵੇਂ ਕਰਾਰ?
ਵਸੇ ਪ੍ਰੀਤਮ ਦਿਲ ਵਿਚਕਾਰ,
ਧੀਰਜ ਤਾਂ ਧਰਾਂ।

ਨਾਮਧਾਰੀ ਸਮਾਜ ਵਿਚ ਅੱਸੂ ਦਾ ਮੇਲਾ, ਸਾਲਾਨਾ ਨਾਮ ਸਿਮਰਨ ਜੱਪ ਪ੍ਰਯੋਗ ਇਕ ਸਤਿਜੁਗੀ ਨਜ਼ਾਰਾ ਹੁੰਦਾ ਹੈ :

ਅਸੂ ਮਹੀਨਾ ਚੜ੍ਹ ਪਿਆ,
ਰਚਿਆ ਜਪ ਪ੍ਰਯੋਗ।
ਸੰਗਤਾਂ ਜੁੜੀਆਂ ਆਣ ਕੇ,
ਨਦੀ ਨਾਮ ਸੰਜੋਗ।
ਨਦੀ ਨਾਮ ਸੰਜੋਗ ਪਿਆਰਾ,
ਉਤਰ ਗਿਆ ਵਿਜੋਗ ਦਾ ਭਾਰਾ,
ਸਤਿਗੁਰ ਬਖ਼ਸ਼ਿਆ ਨਾਮ ਅਧਾਰਾ,
ਚਰਨੀਂ ਸੀਸ ਧਰਾਂ।

ਇਸੇ ਤਰ੍ਹਾਂ ਸਤਵਾਰਾ ਲਿਖਦਿਆਂ ਕਸੇਲ ਜੀ ਕੁਦਰਤ ਦੇ ਕਣ-ਕਣ ਵਿਚ ਵਿਆਪ ਰਹੇ ਪ੍ਰਭੂ-ਪ੍ਰੀਤਮ ਦੀ ਉਸਤਤ ਕਰਦੇ ਹਨ :

ਬੁਧਵਾਰ ਸੁਧ ਜਾਗ ਪਈ,
ਸਿਮਰਿਆ ਪੁਰਖ ਅਕਾਲ।

ਸਭ ਸ੍ਰਿਸ਼ਟਿ ਵਿਚ ਰਮ ਰਿਹਾ,
ਕੈਸਾ ਰੂਪ ਕਮਾਲ!
ਕੈਸਾ ਰੂਪ ਕਮਾਲ ਹੈ ਤੇਰਾ,
ਲਾਇਆ ਹਰ ਹਿਰਦੇ ਵਿਚ ਡੇਰਾ,
ਵਣ-ਤ੍ਰਿਣ ਵਿਚ ਵੀ ਵਾਸਾ ਤੇਰਾ,
ਪਸ਼ੂ-ਪੰਛੀ ਤੇ ਚਾਰ ਚੌਫ਼ੇਰਾ।
ਤੇਰਾ ਜੱਸ ਗਾਂਵਦੇ।

ਪਹਿਰੇ, ਲਿਖਦਿਆਂ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਸੰਗਤਾਂ ਦੇ ਪਰਸਪਰ ਮੇਲ ਦਾ ਵਰਨਣ ਹੈ।

ਪਹਿਲੇ ਪਹਿਰੇ ਉਠ ਕੇ,
ਗੁਰ ਨਾਮ ਧਿਆਇਆ,
ਦੂਜੇ ਪਹਿਰੇ ਜਾਇ ਕੇ,
ਗੁਰ ਦਰਸ਼ਨ ਪਾਇਆ।
ਤੀਜੇ ਪਹਿਰੇ ਸਾਧ ਸੰਗਤ ਨੂੰ,
ਸੀਸ ਨਿਵਾਇਆ।
ਚੌਥੇ ਪਹਿਰ ਦੀਵਾਨ ਵਿਚ,
ਹਰੀ ਨਾਮ ਧਿਆਇਆ।
ਧੰਨ ਗੁਰੂ ਜਗਜੀਤ ਹੈ,
ਜਿਨ ਕਿਰਪਾ ਧਾਰੀ।
ਸੰਤ ਖ਼ਾਲਸਾ ਗੁਰੂ ਦਾ,
ਪੰਥ ਹੈ ਨਾਮਧਾਰੀ।

ਸ੍ਰੀ ਭੈਣੀ ਸਾਹਿਬ ਵਿਖੇ ਗੁਰੂ ਜੱਸ ਦਾ ਗੁਲਦਸਤਾ ਗੁਰੂ ਚਰਨਾਂ ਵਿਚ ਭੇਟ ਕਰਨ ਸਮੇਂ ਅਰਦਾਸ ਕਰਦੇ ਕਸੇਲ ਜੀ ਲਿਖਦੇ ਹਨ :-

— ਗੁਰ-ਚਰਨਾਂ 'ਤੇ ਸੀਸ ਧਰ,
ਕਰਦਾ ਹਾਂ ਅਰਦਾਸ,
ਮਿਹਰ ਗੁਰੂ ਦੀ ਬਣੀ ਰਹੇ,
ਜਬ ਲਗ ਦੇਹੀ ਸ੍ਵਾਸ।
— ਗੁਰੂ-ਪ੍ਰੇਮ ਵਿਚ ਰੰਗ ਕੇ,
ਸਿਰਜੇ ਉਪਮਾ ਗਾਣ।

ਗੁਰ-ਉਸਤਤ ਦੇ ਛੰਦ ਇਹ,
ਰੂਪ ਸਵਈਆ ਜਾਣ।
ਚਾਲੀ ਸਵਈਏ ਰਚ ਦਿਤੇ,
ਬੀਤੇ ਚਾਲੀ ਸਾਲ।
ਚਾਲੀ ਬਰਸ ਦੀ ਘਾਲਣਾ,
ਮਹਿਮਾ ਗੁਰੂ ਰਸਾਲ।
ਚਾਲੀ ਸਾਲ ਬਤੀਤ ਹੋਏ,
ਗੁਰ-ਗਦੀ ਲਈ ਸੰਭਾਲ।
ਮਹਿਮਾ ਗੁਰ ਜਗਜੀਤ ਦੀ,
ਵਧੀ ਸਾਲੋਂ-ਸਾਲ।

ਬੇਸ਼ੱਕ ਹੁਣ ਸੰਨ 2012 ਵਿਚ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਨਾਮਧਾਰੀ ਪੰਥ ਦੀ ਵਾਗਡੋਰ ਸੰਭਾਲਿਆਂ 53 ਵਰ੍ਹੇ ਹੋ ਰਹੇ ਹਨ। ਪਰ ਕਿਉਂਕਿ ਚਾਲ੍ਹੀ ਦੀ ਗਿਣਤੀ ਚਾਲੀਸਾ ਇਕ ਸਿੱਧ-ਸਾਧਨਾ ਮੰਨੀ ਜਾਂਦੀ ਹੈ। ਇਸ ਲਈ ਕਸੇਲ ਜੀ ਚਾਲੀ ਸਵੈਯੇ ਗੁਰੂ ਜਸ ਦੇ ਲਿਖ ਕੇ ਗੁਰੂ-ਪਿਆਰਿਆਂ ਨੂੰ ਭੇਟ ਕਰਦੇ ਹਨ। ਇਥੇ ਕਸੇਲ ਜੀ ਦੇ ਵਿਦਵਾਨ ਸ਼ਾਗਿਰਦ ਪ੍ਰੋ. ਕਰਤਾਰ ਸਿੰਘ 'ਕਾਲੜਾ' ਦੀ ਨਜ਼ਮ ਦੀਆਂ ਸਤਰਾਂ ਵੀ ਵਰਨਣ ਯੋਗ ਹਨ, ਜੋ ਆਪ ਨੇ ਚਾਲੀਸਾ ਭੇਟ ਕਰਨ ਦੇ ਸਮੇਂ ਬਾਰੇ ਲਿਖੀਆਂ ਹਨ :-

— ਜੋ ਚਾਲੀਸਾ ਕਾ ਲੈ ਕਰ ਚਾਲੀਸਾ ਹੋ ਰਹਾ ਹਾਜ਼ਿਰ,
ਵੁਹ ਖ਼ੁਦ ਕੋ ਭੀ ਚਾਲੀਸਾ ਕਾ ਹੀ ਇਕ ਹਿੱਸਾ ਕਹੇ ਮੌਲਾ।
ਸਮਝਤਾ ਹੈ ਮਿਲੀ ਹੈ ਰੌਸ਼ਨੀ ਉਸ ਕੋ ਤੇਰੇ ਦਰ ਸੇ,
ਤੋਂ ਅੰਤਰ-ਧਿਆਨ ਹੋ ਅੰਤਰ ਕਾ ਸਭ ਕਿੱਸਾ ਕਹੇ ਮੌਲਾ।...
— ਜੋ ਭੈਣੀ ਮੇਂ ਪਹੁੰਚ ਕਰ ਭੇਂਟ ਤੇਰੀ ਹੈ ਯਿਹ ਚਾਲੀਸਾ,
ਤੇਰੀ ਯਿਹ ਕਦਮ ਬੋਸੀ ਕਾ ਹੀ ਇਕ ਬਿਹਤਰ ਬਹਾਨਾ ਹੈ।
ਜੋ ਉਸਕੋ ਤੂ ਨੇ ਪਹਿਚਾਨਾ ਯਿਹ ਤੇਰੀ ਕਰਮ ਫ਼ੁਰਮਾਈ,
ਮਗਰ ਉਸ ਨੇ ਭੀ ਤੁਝ ਕੋ ਖ਼ੂਬਤਰ ਕਹਿ ਕਰ ਪਹਿਚਾਨਾ ਹੈ।

ਪ੍ਰੋਫ਼ੈਸਰ ਕਾਲੜਾ ਜੀ ਨੇ ਵੀ ਗੁਰੂ ਅਤੇ ਸਿੱਖ ਦੇ ਰਿਸ਼ਤੇ ਨੂੰ ਇਵੇਂ ਹੀ ਪੇਸ਼ ਕੀਤਾ ਹੈ ਜਿਵੇਂ :

ਕੀ ਸਤਿਗੁਰ?
ਕੀ ਸਿੱਖ ਗੁਰੂ ਦੇ?
ਕੀ ਗੁਰ ਸਿੱਖਾਂ ਦੀਆਂ ਗੱਲਾਂ?

ਇਹ ਪਿਆਰਾਂ ਦਾ ਸਾਗਰ ਛਲਕੇ,
ਉਹ ਸਾਗਰ ਦੀਆਂ ਛੱਲਾਂ।

ਪ੍ਰੋ: ਕਿਰਪਾਲ ਸਿੰਘ ਕਸੇਲ ਜੀ ਦੀ ਸਾਹਿਤਿਕ ਪ੍ਰਤਿਭਾ ਅਤੇ ਕਾਵਿ-ਕਲਾ ਦਾ ਮੁਲਾਂਕਣ ਕਰਨਾ, ਮੇਰੇ ਵਰਗੇ ਸਾਧਾਰਨ ਵਿਅਕਤੀ ਲਈ ਮੁਸ਼ਕਲ ਹੀ ਨਹੀਂ, ਅਸੰਭਵ ਹੈ। ਬਾਵਜੂਦ ਆਪਣੀ ਅਸਮਰੱਥਾ ਜਿਤਾਉਣ ਦੇ ਮੈਨੂੰ 'ਜੈਸਾ ਸਤਿਗੁਰ ਸੁਣੀਦਾ' ਬਾਰੇ ਕੁਝ ਸ਼ਬਦ ਲਿਖਣ ਦਾ ਕਸੇਲ ਜੀ ਦਾ ਆਦੇਸ਼ ਮੰਨਣਾ ਹੀ ਪਿਆ। ਪਾਠਕਾਂ ਤੋਂ ਅਤੇ ਵਿਸ਼ੇਸ਼ ਕਰਕੇ ਕਸੇਲ ਜੀ ਤੋਂ ਤਰੁੱਟੀਆਂ ਲਈ ਖਿਮਾ ਦਾ ਜਾਚਕ ਹਾਂ। ਆਸ ਕਰਦਾ ਹਾਂ ਕਿ ਗੁਰੂ ਪ੍ਰੇਮੀ ਸਿੱਖ ਕਸੇਲ ਜੀ ਦੀ ਅਨਮੋਲ ਕ੍ਰਿਤ 'ਜੈਸਾ ਸਤਿਗੁਰ ਸੁਣੀਦਾ' ਦਾ ਭਰਪੂਰ ਆਨੰਦ ਮਾਨਣਗੇ।

ਪ੍ਰੋ: ਕਿਰਪਾਲ ਸਿੰਘ 'ਕਸੇਲ' ਜੀ ਦੀਆਂ 'ਜੈਸਾ ਸਤਿਗੁਰ ਸੁਣੀਦਾ' ਦੀ ਅੰਤਿਕਾ 'ਸਵਰਣ-ਚਮਤਕਾਰ' ਦੀਆਂ ਆਖਰੀ ਪੰਗਤੀਆਂ ਨਾਲ ਆਪਣੀ ਗੱਲ ਸਮਾਪਤ ਕਰਦਾ ਹਾਂ :

ਜੈਸਾ ਸਤਿਗੁਰ ਜਾਣਿਆ,
ਸੋਝੀ ਗੁਰੂ ਸੁਜਾਨ।
ਬਖਸ਼ੀ ਦਾਤ ਜੋ ਕਲਾ ਦੀ,
ਕਰ ਦਿੱਤਾ ਬਿਆਨ।
ਗੁਰ ਮਹਿਮਾ ਅਨੰਤ ਹੈ
ਸਤਿਗੁਰ ਦੀਨ ਦਿਆਲ।
ਚਰਨੀ ਮੱਥਾ ਟੇਕਦਾ,
ਤੇਰਾ ਦਾਸ 'ਕ੍ਰਿਪਾਲ'

***ਹਰਪਾਲ ਸਿੰਘ 'ਸੇਵਕ'***
(ਹਜ਼ੂਰੀ ਸੇਵਕ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ
ਸ੍ਰੀ ਭੈਣੀ ਸਾਹਿਬ)

ਮਿਤੀ : ਮਾਰਚ 2012



# 1. ਮੰਗਲਾ ਚਰਨ

ਏਕ-ਓਮਿ ਆਕਾਰ ਕਰ,
ਨਿਰਾਕਾਰ ਆਕਾਰ ਬਣਾਇਆ।
ਸਤਿ ਸਰੂਪ ਗੁਰ ਸ਼ਬਦ ਹੈ,
ਸ਼ਬਦ-ਬ੍ਰਹਮ ਨੇ ਨਾਮ ਵਟਾਇਆ।
ਸਤਿ ਸਰੂਪ ਹੈ ਨਾਮ ਸਤਿ,
ਕਰਤਾ-ਪੁਰਖ ਅਲੱਖ ਲਖਾਇਆ।
ਨਿਰਭਉ ਤੇ ਨਿਰਵੈਰ ਹੈ,
ਮੂਰਤਿ ਸਦਾ ਅਕਾਲ ਸੁਹਾਇਆ।
ਗਰਭ ਜੂਨ ਆਉਂਦਾ ਨਹੀਂ,
ਸੈਭੰ ਹੋਇ ਆਪ ਪ੍ਰਗਟਾਇਆ।
ਗੁਰ-ਪ੍ਰਸਾਦੀ ਜਾਣੀਏ,
ਗੁਰ-ਮੰਤ੍ਰ ਦਾ ਜਾਪ-ਜਪਾਇਆ।
ਸਤਿਗੁਰ ਵਿਚ ਹੈ ਭੇਦ ਛੁਪਾਇਆ।

ਪ੍ਰਿਥਮੇ ਖੰਡਾ ਸਾਜਿਆ,
ਖੇਲ ਭਗਉਤੀ ਦਾ ਵਰਤਾਇਆ।
ਕਰਤਾ-ਪੁਰਖ ਦੇ ਹੁਕਮ ਨਾਲ,
ਇਕ ਕਵਾਉ ਕਰ ਸ੍ਰਿਸ਼ਟਿ ਰਚਾਇਆ।
ਲੱਖ ਦਰਿਆਉ ਕੁਦਰਤ ਬਣੀ,
ਜੀਵਨ ਦਾ ਪ੍ਰਵਾਹ ਚਲਾਇਆ।
ਏਕ ਰੂਪ ਲੱਖ ਹੋਇ ਆਇਆ।

ਗੁਰੂ ਨਾਨਕ ਆਰਾਧੀਏ,
ਸਤਿਨਾਮੁ ਦਾ ਜਾਪ ਜਪਾਇਆ।
ਅੰਗ ਲਾਇ ਅੰਗਦ ਗੁਰੂ,
ਅਮਰਦਾਸ ਫਿਰ ਗੁਰੂ ਕਹਾਇਆ।
ਸਾਜ ਸਰੋਵਰ ਰਾਮਦਾਸ,
ਅੰਮ੍ਰਿਤਸਰ ਦਾ ਨਗਰ ਵਸਾਇਆ।
ਅੰਮ੍ਰਿਤਸਰ ਸਿਫ਼ਤਿ ਦਾ ਘਰ,
ਗੁਰਬਾਣੀ ਵਿਚ ਸੱਚ ਫਰਮਾਇਆ।
ਗੁਰੂ ਅਰਜਨ ਹਰਿਮੰਦਰ ਸਾਜ,
ਗੁਰੂ ਗ੍ਰੰਥ ਪ੍ਰਕਾਸ਼ ਕਰਾਇਆ।
ਬਾਣੀ ਦਾ ਬੋਹਿਥ ਗੁਰੂ,
ਸ਼ਹੀਦਾਂ ਦਾ ਸਿਰਤਾਜ ਕਹਾਇਆ।
ਕਾਇਆਂ ਪਲਟ ਅਰਜਨ ਗੁਰੂ,
ਹਰਿਗੋਬਿੰਦ ਦਾ ਰੂਪ ਵਟਾਇਆ।
ਮੀਰੀ-ਪੀਰੀ ਧਾਰ ਕੇ,
ਸੱਚਾ ਤਖ਼ਤ ਅਕਾਲ ਸਜਾਇਆ।
ਫਿਰ ਹਰਿਰਾਇ, ਹਰਿ ਕ੍ਰਿਸ਼ਨ ਹੋਇ,
ਤੇਗ਼ ਬਹਾਦਰ ਗੁਰੂ ਕਹਾਇਆ।
ਦਿੱਲੀ ਠੀਕਰ ਫੋੜ ਕੇ,
ਹਿੰਦ ਦੀ ਚਾਦਰ ਛੱਤਰ ਬਣਾਇਆ।
ਖੜਗ ਧਾਰ ਗੋਬਿੰਦ ਗੁਰੂ,
ਖ਼ਾਲਸਾ ਪੰਥ ਸਹਿਜ ਰਚਾਇਆ।
ਜੁਗ ਜੁਗ ਹੋਵੇ, ਦੂਣ-ਸਵਾਇਆ।

ਬਾਲਕ ਰਹਿਉ ਗੁਪਤ ਹੈ,
ਰਾਮ ਸਿੰਘ ਪ੍ਰਗਟ ਹੋਇ ਆਇਓ।
ਹਰੀ ਸਿੰਘ ਵਿਚ ਜੋਤਿ ਧਰ,
ਵੱਡ ਪ੍ਰਤਾਪੀ ਰੂਪ ਬਣਾਇਓ।

ਵਾਹੁ-ਵਾਹੁ ਗੁਰ ਜਗਜੀਤ ਹੈ,
ਭੈਣੀ ਸਤਿਗੁਰ ਜੋਤਿ ਜਗਾਇਓ।
ਸੀਤਲ ਦਾਤਾ ਮਿਹਰਬਾਨ,
ਚਰਨ ਪਰਸ ਅੰਮ੍ਰਿਤ ਫਲ ਪਾਇਓ।

ਮੇਰੇ ਸਤਿਗੁਰ ਦਾ ਵਡ-ਪ੍ਰਤਾਪ ਹੈ ਭਾਈ,
ਹਰੀ ਨਾਮ ਜਪਾਵੇ ਰਾਮ।
ਹਉਂ ਸਤਿਗੁਰ ਕਾ ਬਾਲਕਾ,
ਜਗਜੀਤ ਸਦਾਵੇ ਰਾਮ।

ਸਤਿਗੁਰ ਮਾਲਾ ਬਖ਼ਸ਼ ਕੇ, ਕੀਤਾ ਵਡ-ਉਪਕਾਰ।
ਚਰਨ ਕੰਵਲ ਤੋਂ ਵਾਰਨੇ, ਜਾਵਾਂ ਸੌ-ਸੌ ਵਾਰ।
ਭੁਲਣਹਾਰ 'ਕਸੇਲ' ਹੈ, ਸਤਿਗੁਰ ਹੈ ਬਖ਼ਸ਼ਿੰਦ।
ਸਭੇ ਆਸਾਂ ਪੁੰਨੀਆਂ, ਪਰਸ ਚਰਨ ਅਰਵਿੰਦ।



# 2. ਗੁਰ ਚਰਨਾਂ ਉੱਤੇ ਅਰਦਾਸ

ਗੁਰ ਚਰਨਾਂ ਦਾ ਧਿਆਨ ਧਰ,
ਕਰਦਾ ਮੈਂ ਅਰਦਾਸ।
ਬੁਧ ਵਿਵੇਕ ਨੂੰ ਬਖ਼ਸ਼ ਕੇ,
ਕਰੋ ਕਲਾ ਪ੍ਰਗਾਸ।
ਨਿਰਗੁਣਹਾਰਾ ਮੈਂ ਹਾਂ,
ਆਪ ਗੁਣਾਂ ਦੀ ਖ਼ਾਨ।
ਮਹਿਮਾ-ਗੁਰੂ ਅਲੱਖ ਹੈ,
ਜਾਇ ਨਾ ਸਕੇ ਬਖਾਨ।
ਮਿਹਰ ਕਰੋ ਗੁਰਦੇਵ ਜੀ,
ਬਖ਼ਸ਼ੋ ਇਹ ਵਰਦਾਨ।
ਹੋਵੇ ਪੂਰਨ ਗ੍ਰੰਥ ਇਹ,
ਕਿਰਪਾ ਕਰੋ ਮਹਾਨ।

ਕੀਤੀ ਬਖ਼ਸ਼ਿਸ਼ ਆਪ ਨੇ,
ਦਿੱਤਾ ਸੀ ਵਰਦਾਨ।
ਜੋ ਲਿਖੋ ਸ਼ੁਧ ਹੋਇਗਾ,
ਕੀਤਾ ਇੰਝ ਫਰਮਾਨ।
ਮੈਂ ਅੰਧੁਲਾ ਨੇਤਰਹੀਣ
ਧਰ ਆਪ ਦੀ ਟੇਕ।
ਲਿਖੇ ਗ੍ਰੰਥ ਅਨੇਕ ਨੇ,
ਮੰਨੇ ਜਾਣ ਬਿਸੇਖ।
ਰੁਲਦੇ ਫਿਰਦੇ ਕੀਟ ਦੀ,
ਪੁੱਛੇ ਨਾ ਕੋਈ ਵਾਤ।

ਥਾਪ ਦਿੱਤਾ ਇਸ ਕੀਟ ਨੂੰ,
ਸਤਿਗੁਰ ਦੇ ਪ੍ਰਤਾਪ।
ਮਿਲੇ ਸਨਮਾਨ ਅਨੇਕ ਨੇ,
ਹੋਇਆ ਮੈਂ ਪ੍ਰਸਿੱਧ।
ਸਾਹਿਤ-ਜਗਤ ਵਿਚ ਕਦਰ ਹੈ,
ਸਿੱਧਾਂ ਵਾਲੀ ਸਿਧ।
ਵਿਚ ਹਜ਼ੂਰੀ ਆਪ ਦੀ,
ਮਿਲਿਆ ਸੀ ਸਨਮਾਨ।
ਚਰਨੀ ਮੱਥਾ ਟੇਕ ਕੇ,
ਸ਼ਾਂਤੀ ਮਿਲੀ ਮਹਾਨ।
ਇਹ ਚਿਰਾਂ ਦੀ ਰੀਝ ਸੀ,
ਸਤਿਗੁਰ ਪੂੰਨੀ ਆਸ।
ਮੰਗਲ ਅਵਸਰ ਬਖ਼ਸ਼ਿਆ,
ਧੰਨ ਤੁਹਾਡਾ ਪ੍ਰਤਾਪ।

ਆਂਚਲ ਬਖ਼ਸ਼ੋ ਗੁਰੂਦੇਵ,
ਧਰੋ ਦਾਸ ਸਿਰ ਹੱਥ।
'ਵਡੇ ਕੀਆਂ ਵਡਿਆਈਆਂ',
ਲਿਖਾਂ, ਕਰੋ ਸਮਰੱਥ।
ਗੁਣ ਨਿਧਾਨ ਗਰੂਦੇਵ ਜੀ
ਬਖ਼ਸ਼ੋ ਕਾਵਿ ਦੀ ਦਾਤ।
ਰੋਚਿਕ ਰਸਿਕ ਤੇ ਪੜ੍ਹਨ ਯੋਗ,
ਸਿੱਖਿਆ-ਦਾਇਕ ਬਾਤ।

ਵੈਦ ਤ੍ਰਿਲੋਕ ਗੁਰੂ ਦਾ,
ਕਰਦਾ ਰਿਹਾ ਉਪਚਾਰ।
ਤਨ ਲਈ ਔਸ਼ਧੀ ਦਿੰਦਾ ਰਿਹਾ,
ਦਸਦਾ ਆਤਮ-ਸਾਰ।
ਗੁਰੂ ਪੰਥ ਦੀ ਸੇਵਾ ਕਰੋ,
ਕਲਮ ਦੀ ਸ਼ਕਤਿ ਮਹਾਨ।

ਮਿਲੇਗਾ ਆਤਮ ਸੁਖ ਤਦ,
ਹੋਏ ਸਰਬ-ਕਲਿਆਨ।
ਇਛਾ ਜੋ ਉਸ ਵੈਦ ਦੀ,
ਪੂਰੀ ਕਰੋ ਗੁਰਦੇਵ।
ਦਾਤ ਬਖਸ਼ੋ ਕਲਾ ਦੀ,
ਪੂਰਨ ਹੋਵੇ ਸੇਵ।
ਹੋਵਾਂ ਅੰਤਰ-ਧਿਆਨ ਜਦ,
ਚਰਨ-ਕੰਵਲ ਦੀ ਪ੍ਰੀਤ।
ਦਰਸ਼ ਅਨੂਪ ਨਿਹਾਰ ਕੇ,
ਲਿਖਾਂ ਤੁਹਾਡੀ ਰੀਤਿ।
ਸੰਤ ਖ਼ਾਲਸਾ ਸਾਜਿਆ,
ਸਤਿਗੁਰ ਸੱਚੇ ਰਾਮ।
ਭੈਣੀ ਸਤਿਗੁਰ ਪ੍ਰਗਟਿਓ,
ਗੱਲ ਹੋਈ ਸੀ ਆਮ।
ਭੰਬਟ ਆਏ ਸ਼ਮ੍ਹਾਂ ਤੇ,
ਹੋਏ ਸਨ ਕੁਰਬਾਨ।
ਮਿਲੀ ਨਾਮ ਦੀ ਦਾਤ ਸੀ,
ਕੂਕਾ ਪੰਥ ਮਹਾਨ।
ਸੁਤੰਤਰਤਾ ਇਤਿਹਾਸ ਵਿਚ,
ਖੁਲ੍ਹਿਆ ਨਵਾਂ ਸੀ ਬਾਬ।
ਚੀਨੀ ਵਾਲੇ ਗੁਰੂ ਦਾ,
ਹੋਇਆ ਵਡ-ਪ੍ਰਤਾਪ।
ਜਾਣੇ ਕੁਲ ਜਹਾਨ ਇਹ,
ਪ੍ਰਥਮ ਇਹ ਸੰਗਰਾਮ।
ਸਤਿਗੁਰ ਹੱਥੀਂ ਵੰਡਿਆ,
ਦੇਸ਼ ਭਗਤੀ ਦਾ ਜਾਮ।
ਸਤਿਗੁਰ ਘੜਿਆ ਸੰਤ ਸੀ,
ਨਾਮ ਜੀਦਾ ਆਧਾਰ।
ਸੱਚਾ-ਸੁੱਚਾ ਚਲਨ ਦਾ,
ਸੇਵਾ ਤੇ ਉਪਕਾਰ।

ਝੂਠ ਕਦੀ ਨਾ ਬੋਲਦਾ,
ਨਾ ਵਰਤੇ ਮਦ ਤੇ ਮਾਸ।
ਨਿਰਭੈਅ ਤੇ ਆਜ਼ਾਦ ਉਹ,
ਸਤਿਗੁਰ ਦਾ ਹੀ ਦਾਸ।
ਟੱਕਰ ਲਈ ਸਾਮਰਾਜ ਨਾਲ,
ਅੰਗਰੇਜ਼ ਜੋ ਨੀਤੀਵਾਨ।
ਸਤਿਗੁਰ ਕੌਤਕ ਵੇਖ ਕੇ,
ਹੋਇਆ ਸੀ ਹੈਰਾਨ।
ਅਰਾਈਆਂ ਭੈਣੀ ਬਣ ਗਿਆ,
ਮਹਾਂ-ਪਵਿੱਤਰ ਧਾਮ।
ਸ਼ਾਂਤੀ ਤੇ ਕ੍ਰਾਂਤੀ ਜਿਥੇ,
ਬੈਠੀਆਂ ਇਕੋ ਥਾਨ।
ਮਹਿਮਾ ਅਜ ਉਸ ਨਗਰ ਦੀ,
ਫੈਲੀ ਵਿਚ ਜਹਾਨ।
ਜਾਣੇ ਕੁਲ ਲੋਕਾਈ ਇਹ,
ਮਹਾਂ-ਪਵਿੱਤਰ ਸਥਾਨ।
ਇਹ ਪ੍ਰਤਾਪ ਹੈ ਗੁਰੂ ਦਾ,
ਨਾਮ ਜ੍ਹੀਦਾ ਜਗਜੀਤ।
ਮਨ ਜਿੱਤ, ਜਗ ਜਿੱਤਿਆ,
ਪਤਿਤੋਂ ਕਰੇ ਪੁਨੀਤ।
ਅਜ ਇਸ ਸੋਹਣੇ ਨਗਰ 'ਤੇ -
ਆਈ ਬਸੰਤ-ਬਹਾਰ।
ਮਹਿਕ ਹੈ ਇਸ ਗੁਲਾਬ ਦੀ,
ਫੈਲੀ ਦੇਸੋਂ ਬਾਹਰ।
ਕਈ ਥਾਈਂ ਫੁੱਲਵਾੜੀਆਂ,
ਸਤਿਗੁਰ ਲਾਈਆਂ ਆਣ।
ਚੰਦਨ-ਮਹਿਕਾਂ ਵੰਡਦੀਆਂ,
ਨਾਮ ਦੀ ਸ਼ਕਤਿ ਮਹਾਨ।
ਪਰਸ ਚਰਨ ਗੁਰਦੇਵ ਦੇ,
ਹੋਵਣ ਸਿਖ ਨਿਹਾਲ।

ਸ੍ਵੇਤੰਬਰੀਂ ਸੋਂਹਦੇ,
ਕੈਸਾ, ਵਾਹ! ਕਮਾਲ!
ਚਿੱਟੇ ਬਸਤਰ ਜਿਸ ਤਰ੍ਹਾਂ,
ਅੰਦਰੋਂ ਬਾਹਰੋਂ ਸਾਫ਼।
ਭਲੀ ਮਨੁਖਤਾ ਸਿਰਜਦੇ,
ਸਤਿਗੁਰ ਦੇ ਪ੍ਰਤਾਪ।

ਕਰਨ ਉਪਕਾਰ ਜਗਤ ਵਿਚ,
ਡਿੱਗਿਆ ਤਾਈਂ ਉਠਾਣ।
ਕਿਰਤ ਕਰਨ ਤੇ ਵੰਡ ਛਕਣ,
ਮਾਨਵਤਾ ਦੀ ਸ਼ਾਨ।
ਵੰਡਣ ਮਹਿਕ ਪ੍ਰੇਮ ਦੀ,
ਨਫਰਤ ਦੂਰ ਹਟਾਉਣ।
ਵੈਰ ਵਿਰੋਧ ਨੂੰ ਤਿਆਗ ਕੇ,
ਨਿਤ ਉਠ ਨਾਮ ਧਿਆਉਣ।
ਨਾਮ, ਪ੍ਰੇਮ ਸੁਗੰਧ ਹੈ,
ਚੰਦਨ ਮਹਿਕ ਸਮਾਨ।
ਧਾਰੇ ਸਗਲ ਸ੍ਰਿਸ਼ਟ ਨੂੰ,
ਪ੍ਰਮੇਸ਼ਰ ਦਾ ਵਿਧਾਨ।
ਗੁਰੂ ਘਰ ਸਭ ਇਕ ਹਨ,
ਰਾਉ-ਰੰਕ ਸਮਾਨ।
ਇਸਤਰੀ-ਪੁਰਖ ਬਰਾਬਰੀ,
ਸਭੋ ਨੇਕ ਇਨਸਾਨ।
ਸਤਿਗੁਰ ਰਾਖਾ ਸਭਸ ਦਾ,
ਉਪਰ ਪੁਰਖ ਅਕਾਲ।
ਹਲਤ-ਪਲਤ ਸੰਵਾਰਦਾ,
ਸਭ ਦਾ ਸਾਂਝੀਵਾਲ।



# 3. ਸ਼੍ਰੀ ਭੈਣੀ ਸਾਹਿਬ

ਉੱਤਰ-ਪੱਛਮੀ ਦਿਸ਼ਾ ਵਿਚ,
ਸੋਹੇ ਨਗਰ ਮਹਾਨ।
ਭਾਰਤ ਦੇ ਇਤਿਹਾਸ ਵਿਚ,
ਚਮਕੇ ਜਿਸ ਦੀ ਸ਼ਾਨ।
ਇਹ ਉਹੋ ਹੀ ਭੋਂਏ ਹੈ,
ਸਤਲੁਜ ਨਦੀ ਦਾ ਬੇਟ।
ਜਿਥੇ ਨਦੀ ਸਤੋਦਰੀ,
ਦਾ ਜਲ ਮਾਰੇ ਪਲਸੇਟ।
ਰਸਤੇ ਰਹਿੰਦਾ ਬਦਲਦਾ,
ਉਸ ਦੀ ਐਸੀ ਰੀਤ।
ਹੁਣ ਕੁਝ ਦੂਰ ਹੈ ਵਹਿ ਰਿਹਾ,
ਛੱਡ ਪੁਰਾਣੀ ਲੀਕ।

ਮਾਛੀਵਾੜੇ ਆਣ ਕੇ,
ਕੀਤਾ ਸੀ ਬਿਸ਼ਰਾਮ।
ਦਸਮ ਗੁਰੂ ਆ ਟਿਕੇ ਸਨ,
ਜਾਣੇ ਕੁਲ ਜਹਾਨ।
ਲੰਘੇ ਇਸੇ ਰਾਹ ਤੋਂ,
ਬਣ ਕੇ ਉੱਚ ਦੇ ਪੀਰ।
ਇਸ ਨਗਰ ਨੂੰ ਤੱਕਿਆ,
ਬੱਝੀ ਦਿਲ ਵਿਚ ਧੀਰ।
ਇਸ ਸਥਾਨ ਤੋਂ ਹੋਇਗਾ,
ਖ਼ਾਲਸਾ-ਸੰਤ ਪ੍ਰਕਾਸ਼।

ਦੁਆਦਸ ਜੋ ਗੁਰਇੰਦ ਹੈ,
ਰਾਮ ਰੂਪ ਅਵਤਾਰ।
ਪੱਤਝੜ ਮੁੱਕ ਜਾਏਗੀ,
ਮੌਲੇਗੀ ਬਹਾਰ।
ਬਸੰਤ ਪੰਚਮੀ ਦੇ ਦਿਵਸ,
ਧਾਰੂ ਰਾਮ ਅਵਤਾਰ।
ਕਣ-ਕਣ ਇਸ ਧਰਤ ਦਾ,
ਮਹਿਕੂ ਬਣ ਗੁਲਜ਼ਾਰ।
ਭੰਵਰੇ ਚਲ ਕੇ ਆਉਣਗੇ,
ਕੰਵਲਸਰਾਂ ਮੱਝਾਰ।

ਵਿਚ ਅਰਾਈਆਂ ਪ੍ਰਗਟੇ,
ਸਤਿਗੁਰ ਦੀਨ ਦਿਆਲ।
ਜਿਨ੍ਹਾਂ ਭੈਣੀ ਸਾਹਿਬ ਨੂੰ,
ਬਖ਼ਸ਼ੀ ਨਵੀਂ ਨੁਹਾਰ।
ਸੰਤ-ਖ਼ਾਲਸਾ ਸਾਜਿਆ,
ਪੁਰਬ ਵਿਸਾਖੀ ਜਾਣ।
ਗੋਬਿੰਦ ਗੁਰੂ ਦੀ ਰੀਤ ਦੀ,
ਦੂਣ-ਸਵਾਈ ਸ਼ਾਨ।
ਮਰਿਆਦਾ ਅਬਚਲ ਨਗਰ ਦੀ,
ਸਤਿਗੁਰ ਦਿੱਤੀ ਥਾਪ।
ਨਾਮ ਆਧਾਰ ਨੂੰ ਵੰਡਿਆ,
ਚੀਨੀ ਵਾਲੇ ਬਾਪ।
ਮਿਲੀ ਚਾਤ੍ਰਿਕ ਨੂੰ ਬੂੰਦ ਜਿਉਂ,
ਨਾਮ ਰੂਪ ਆਹਾਰ।
ਪੀ ਕੇ ਕੂਕ ਸੀ ਉਠਿਆ,
ਵਾਹ! ਮੇਰੇ ਕਰਤਾਰ!
ਕੂਕਾਂ ਨਾਮ ਦੀ ਧੁਨ ਦੀਆਂ,
ਫੈਲੀਆਂ ਚਾਰ ਚੌਫੇਰ।

ਦੂਰੋਂ ਦੂਰੋਂ ਆਂਵਦ,
ਚਰਨ-ਕੰਵਲ ਧਰ ਟੇਕ।
ਦਰਸ਼ਨ ਦੀ ਸਿੱਕ ਉਪਜਦੀ,
ਹੋਏ ਮਨ ਨਿਹਾਲ।
ਸਤਿਗੁਰ ਦਰਸ਼ਨ ਪਰਸ ਕੇ,
ਕਹਿਣ ਅਕਾਲ! ਅਕਾਲ!
ਅਕਾਲ ਪੁਰਖ ਪੂਰਨ ਗੁਰੂ,
ਸਤਿਗੁਰ ਦਾਤਾ ਰਾਮ।
ਦਰਸ਼ਨ ਕਰ ਗੁਰਦੇਵ ਦੇ,
ਭਗਤਾਂ ਮਨ ਬਿਸ਼ਰਾਮ।

ਨਾਮ ਅੰਮ੍ਰਿਤ ਜਲ ਸਿੰਚਿਆ,
ਉਠੀ ਕੂਕਾ ਲਹਿਰ।
ਗਊ ਗਰੀਬ ਦੀ ਰੱਖਿਆ,
ਹਾਏ! ਸਹਿਆ ਨਾ ਜਾਵੇ ਕਹਿਰ!
ਜਦ ਸੀ ਰਾਜ ਰਣਜੀਤ ਦਾ,
ਪੰਜਾਬ ਦੀ ਸ਼ਾਨ ਮਹਾਨ।
ਗਊ ਬਧ ਨਾ ਹੋ ਸਕੇ,
ਜਾਣੇ ਕੁਲ ਜਹਾਨ।
ਅਜ ਫਰੰਗੀ ਲੁੱਟ ਲਈ,
ਏਸ ਦੇਸ਼ ਦੀ ਸ਼ਾਨ।
ਗਊ ਹੱਤਿਆ ਹੈ ਹੋਂਵਦੀ,
ਵਿਚ ਚੁਰਾਹੇ ਆਣ।
ਸਾਥੋਂ ਸਹਿਆ ਨਾ ਜਾਂਵਦਾ,
ਇਹ ਜੋ ਕਸ਼ਟ ਮਹਾਨ।
ਲੁੱਟੇ ਗੋਰਾ ਦੇਸ਼ ਨੂੰ।,
ਰੱਤ ਪੀਣਾ ਸ਼ੈਤਾਨ।
ਅਜ ਨਾ ਅਸੀਂ ਅਜਾਦ ਹਾਂ,
ਹੋਇਆ ਦੇਸ਼ ਗੁਲਾਮ ।

ਚੋਰ-ਉਚੱਕਾ ਚੌਧਰੀ,
ਗੁੰਡੀ ਰੰਨ ਪ੍ਰਧਾਨ।
ਸਤਿਗੁਰ ਰਾਹ ਵਿਖਾਲਿਆ,
ਜਗੀ ਆਜ਼ਾਦੀ ਜੋਤ।
ਇਹੋ ਭੈਣੀ ਬਣ ਗਿਆ,
ਸੁਤੰਤਰਤਾ ਦਾ ਸ੍ਰੋਤ।
ਸਤਿਗੁਰ ਸੂਬੇ ਥਾਪ ਕੇ,
ਵੰਡਿਆ ਨਾਮ ਸੰਦੇਸ਼,
ਸੁੱਤੀ ਜਨਤਾ ਜਾਗ ਪਈ,
ਸੁਤੰਤਰ ਕਰਨਾ ਦੇਸ਼।



# 4. ਦੁਆਦਸ ਗੁਰਇੰਦ

'ਜਾਹੀ' ਕੁਲ ਤੇ ਪ੍ਰਗਟਿਓ,
ਤਾਹੀਂ ਕੁਲ ਕੋ ਨਾਮ।
ਪੁੰਨ ਦੁਆਦਸ ਗੁਰਇੰਦ ਕੋ,
ਮੇਰੀ ਹੈ ਪਰਨਾਮ।'
ਦੱਖਣ-ਪੱਛਮ ਦਿਸ਼ਾ ਵਿਚ,
ਅਬਚਲ ਨਗਰ ਮਹਾਨ।
ਜਿਥੇ ਗੁਰੂ ਗੋਬਿੰਦ ਨੇ,
ਅੰਤਮ ਕੀਤਾ ਮੁਕਾਮ।
ਕੌਤਕ ਕਰ ਅਲੋਪ ਹੋਏ,
ਕਹਿ ਸਤਿ ਸ੍ਰੀ ਅਕਾਲ।
ਦਰਸ਼ਨ ਕੀਤੇ ਸਿੰਘਾਂ ਨੇ,
ਸਿਮਰਿਆ ਪੁਰਖ ਅਕਾਲ।
ਕਈ ਕਥਾਵਾਂ ਚਲੀਆਂ,
ਆਏ ਗੁਰੂ ਪੰਜਾਬ।
ਬਾਬਾ ਬੰਦਾ ਥਾਪਿਆ,
ਜਿੱਤਿਆ ਦੇਸ਼ ਸ਼ਤਾਬ।
ਸਰਹਿੰਦ ਨਗਰ ਨੂੰ ਜਿੱਤਿਆ,
ਕੀਤਾ ਧਰਤੀ ਢੇਰ।
ਫਤਹ ਨਿਸ਼ਾਨ ਝੁਲਾਇਆ,
ਧੰਨ ਗੁਰੂ ਦਸ਼ਮੇਸ਼।
ਜਬਰ ਦਾ ਕੀਤਾ ਟਾਕਰਾ,
ਹੋ ਕੇ ਸ਼ਸਤਰ-ਬੱਧ।

ਜਨਤੰਤਰ ਵਰਤਾਇਆ,
ਸਾਂਵੀਂ ਧਰਤੀ ਵੰਡ।
ਬੰਦਾ ਸਿੰਘ ਸੀ ਗੁਰੂ ਦਾ,
ਹੋਇਆ ਪੁਰਖ ਮਹਾਨ।
ਹੁਕਮ ਅਕਾਲ ਵਜਾਇ ਕੇ,
ਕੀਤਾ ਸੀ ਬਲੀਦਾਨ।

ਹਜ਼ਰੋ ਵਿਖੇ ਬਾਲਕ ਗੁਰੂ,
ਨਿਤ ਲਾਉਣ ਦੀਵਾਨ।
ਨਾਮ ਬਾਣੀ ਨੂੰ ਵੰਡਦੇ,
ਸੰਗਤ ਜੁੜਦੀ ਆਣ।
ਦਰਸ਼ਨ ਹੋਏ ਦਸਮੇਸ਼ ਦੇ,
ਮਿਲਿਆ ਅਮਰ ਸੰਦੇਸ਼।
ਰਾਮ ਸਿੰਘ ਨੂੰ ਦਸਿਓ,
ਇਹ ਜੋ ਮੇਰਾ ਭੇਤ।
ਸਤਿਗੁਰ ਬਾਲਕ ਸਿੰਘ ਫਿਰ,
ਕਰਦੇ ਰਹੇ ਉਪਕਾਰ।
ਪਾਲਿਆ ਸਿਖੀ ਬਿਰਦ ਨੂੰ,
ਕੀਤਾ ਬਹੁਤ ਸੁਧਾਰ।
ਕੀਰਤੀ ਫੈਲੀ ਦੂਰ ਦੂਰ,
ਚੰਦਨ ਮਹਿਕ ਸੁਗੰਧ।
ਮੌਲੀ ਧਰਤੀ, ਜੰਤ ਸਭ,
ਪਰਸ ਚਰਨ ਅਰਵਿੰਦ।

ਅਠਾਰਾਂ ਸੌ ਸੋਲਾਂ ਦਾ,
ਸੰਨ ਈਸਵੀ ਸਾਲ।
ਵਿਚ ਅਰਾਈਆਂ ਪ੍ਰਗਟੇ,
ਆਪੂੰ ਸ੍ਰੀ ਅਕਾਲ।
ਬਾਲ ਵਰੇਸ ਤੋਂ ਜਿਹੜੇ,
ਸਿਮਰਨ ਸ੍ਰੀ ਅਕਾਲ।

ਨਾਮ ਬਾਣੀ ਵਿਚ ਲੀਣ ਰਹਿਣ,
ਕਰਦੇ ਸੁੱਚੀ ਕਾਰ।
ਸੁੰਦਰ, ਸੁਡੌਲ ਸਰੀਰ ਸੀ,
ਅਤਿ ਸੁੰਦਰ ਸਰੂਪ।
ਮਹਿਮਾ ਲੱਖੀ ਨਾ ਜਾਂਵਦੀ,
ਐਸਾ ਪੁਰਖ ਅਨੂਪ।
ਪਹੁੰਚੇ ਵਿਚ ਲਾਹੌਰ ਜਾ,
ਮਨ ਵਿਚ ਉੱਠੀ ਰੀਝ।
ਭਰਤੀ ਹੋਏ ਫ਼ੌਜ ਵਿਚ,
ਕਰ ਕੇ ਲੰਮੀ ਨੀਝ।
ਭਗਤੀ ਕਰਦੇ ਦਿਵਸ-ਰਾਤ,
ਨਾਲ ਸਰਕਾਰੀ ਕਾਰ।
ਦੋਵੇਂ ਫ਼ਰਜ਼ ਨਿਭਾਉਂਦੇ,
ਕਰਤਾਰੀ ਤੇ ਸੰਸਾਰ।
ਭਗਤਾਂ ਦੀ ਪਲਟਨ ਹੋਈ,
ਸੈਨਾ ਵਿਚ ਮਸ਼ਹੂਰ।
ਹੁਕਮ ਸਰਕਾਰੀ ਮਿਲ ਗਿਆ,
ਪਸ਼ੌਰ ਨੂੰ ਕੀਤਾ ਕੂਚ।
ਰਾਹ ਵਿਚ ਹਜ਼ਰੋ ਜਾਇ ਕੇ,
ਉਠੀ ਦਰਸ਼ਨ ਸਿੱਕ।
ਬਾਲਕ ਗੁਰੂ ਦੇ ਚਰਨ ਪਰਸ,
ਮਨ ਗਿਆ ਸੀ ਟਿੱਕ।

ਸਤਿਗੁਰੂ ਬਾਲਕ ਸਿੰਘ ਨੇ,
ਕੀਤਾ ਇੰਜ ਫਰਮਾਨ।
'ਇਹ ਆਦੇਸ਼ ਦਸ਼ਮੇਸ਼ ਦਾ,
ਸੁਣੋ ਰਾਮ ਮਹਾਨ।
ਪਤਨ ਹੈ ਹੁੰਦੀ ਦਿਸ ਰਹੀ,
ਇਹ ਜੋ ਸ਼ਾਹੀ ਸ਼ਾਨ।

ਅੰਦਰਲੇ ਕਲ-ਕਲੇਸ਼ ਨੇ,
ਮੇਟਣੀ ਇਸ ਦੀ ਸ਼ਾਨ।
ਸਿੰਘ ਗੁਰੂ ਦਸ਼ਮੇਸ਼ ਦੇ,
ਭੁੱਲੇ ਗੁਰੂ ਦੀ ਰੀਤ।
ਨਾਮ ਬਾਣੀ ਨੂੰ ਭੁੱਲ ਗਏ -
ਤੇ ਉਪਕਾਰੀ ਰੀਤ।
ਵੱਡੇ ਵੱਡੇ ਸਰਦਾਰ ਜੋ
ਕਰਦੇ ਐਸ਼ ਬਹਾਰ।
ਟਾਂਵਾਂ ਟਾਂਵਾਂ ਰਹਿ ਗਿਆ,
ਉਲਝੇ ਵਿਚ ਸੰਸਾਰ।
ਛੱਡਿਆ ਇਨ੍ਹਾਂ ਨੇ ਹੈ,
ਨਾਮ ਬਾਣੀ ਆਧਾਰ।
ਆਤਮ-ਬਲ ਹੈ ਖੁਸਿਆ,
ਹੋਸਣ ਬਹੁਤ ਖ਼ੁਆਰ।
ਤੁਸੀਂ ਗੁਰੂ ਦਸ਼ਮੇਸ਼ ਦੀ,
ਮੁੜ ਚਲਾਵੋ ਰੀਤ।
ਸੰਤ-ਸਿਪਾਹੀ ਸਾਜ ਕੇ,
ਵਧੇ ਸਿੱਖੀ ਨਿਤ ਨੀਤ।
ਨਾਮ ਬਾਣੀ ਦਾ ਆਸਰਾ,
ਸਿੰਘ ਧਰਨ ਗੁਰ ਟੇਕ।
ਸੰਤ ਖ਼ਾਲਸਾ ਸਾਜ ਕੇ,
ਕਰੋ ਬਿਨਾਸ਼ ਮਲੇਸ਼।
ਗੁਰੂ ਨਾਨਕ ਨੇ ਬਖ਼ਸ਼ਿਆ,
ਸੁਤੰਤਰਤਾ ਦਾ ਪ੍ਰੇਮ।
ਨਿਰਭਉ ਤੇ ਨਿਰਵੈਰ ਦਾ,
ਮਹਾਂ ਨੇਮਾਂ ਦਾ ਨੇਮ।
ਗੁਰੂ ਜੋਤ ਪ੍ਰਗਟ ਕਰੋ,
ਜਗਦੀ ਰਹੇ ਹਮੇਸ਼।
ਜਿਸ ਤੋਂ ਚਾਨਣ ਪਾਇ ਕੇ,
ਮਿਟਣੇ ਕਲ੍ਹ-ਕਲੇਸ਼।

ਕੇਂਦਰ ਬਿੰਦੂ ਗੁਰੂ ਦਾ,
ਹੈ ਜੀਵਨ ਦੀ ਟੇਕ।
ਨਾਮ ਜ਼ੀਦਾ ਆਧਾਰ ਹੈ,
ਅਕਾਲ ਪੁਰਖ ਸਦ 'ਏਕ'

ਮੰਤਰ ਲੈ ਗੁਰੂ ਦੇਵ ਤੋਂ,
ਹੋ ਗਏ ਅੰਤਰ ਧਿਆਨ।
ਪਤਨ ਹੋ ਰਹੇ ਦੇਸ਼ ਦਾ,
ਹੋਵੇ ਕਿੰਝ ਉੱਥਾਨ।
ਰਾਜ-ਭਾਗ ਖੁਸਦਾ ਦਿਸੇ,
ਡਿੱਗ ਰਿਹਾ ਆਚਰਨ।
ਆਤਮ ਬਲ ਮੁੜ ਆਏਗਾ,
ਜਦ ਜਾਵਣ ਗੁਰ-ਸ਼ਰਨ।
ਲੰਮੀ ਨਦਰਿ ਨਿਹਾਰ ਕੇ,
ਇੰਝ ਬਣਾਈ ਬਣਤ।
ਸੁਰਖ਼ਰੂ ਹੋਏ ਫ਼ੌਜ ਤੋਂ,
ਸਦ ਜਪਦੇ ਗੁਰਮੰਤ।
ਕਰਤਾ ਬਿਧ ਬਣਾਏਗਾ,
ਜਾਣੀ ਜਾਣ ਕਰਤਾਰ।
ਆਪੇ ਹੀ ਨਿਭ ਜਾਇਗੀ,
ਪਈ ਜੋ ਸਿਰ ਤੇ ਕਾਰ।

ਪਰਤ ਆਏ ਮੁੜ ਘਰਾਂ ਨੂੰ,
ਵਿਦਿਆ ਕਾਰ ਵਿਹਾਰ।
ਨਾਮ ਬਾਣੀ ਰੱਤੇ ਰਹਿਣ,
ਕਰਦੇ ਸੁੱਚੀ ਕਾਰ।
ਤਦੋਂ ਹੀ ਭੈਣੀ ਥਾਪਿਆ,
ਕੇਂਦਰ ਇਹ ਮਹਾਨ।
ਸੰਤ ਖ਼ਾਲਸੇ ਦਾ ਜੋ,
ਬਣਿਆ ਜਨਮ ਸਥਾਨ।

ਖ਼ਾਲਸਾ ਫ਼ੌਜਾਂ ਹਾਰੀਆਂ,
ਹੋਇਆ ਦੇਸ਼ ਅਧੀਨ।
'ਸਰਕਾਰ' ਦੀ ਅਣਹੋਂਦ ਤੋਂ,
ਵਰਤੀ ਖੇਡ ਮਲੀਨ।
ਦੇਸ਼ ਪੰਜਾਬ ਵਿਚ ਹੋ ਗਿਆ,
ਫਰੰਗੀ ਦਾ ਰਾਜ।
ਕਤਲੇ ਕੇਸ ਦਲੀਪ ਦੇ,
ਜੋ ਅੰਤਿਮ ਮਹਾਰਾਜ।
ਛੱਡਿਆ ਉਸ ਨੇ ਧਰਮ ਵੀ,
ਸਿੱਖੀ ਸ਼ਾਨ ਮਹਾਨ।
ਦਸਮ ਗੁਰੂ ਦੀ ਰੀਤ ਤਦ,
ਮਿੱਟੀ ਮਿਲ ਗਈ ਆਣ।
ਪਾੜੋ ਤੇ ਰਾਜ ਕਰੋ ਦੀ,
ਨੀਤੀ ਹੋਈ ਪ੍ਰਧਾਨ।
ਅਰਥਚਾਰੇ ਦੀ ਲੁੱਟ-ਖੋਹ,
ਜੋ ਸਾਮਰਾਜੀ ਬਾਣ।
ਹੋਰ ਕੁਨੀਤੀ ਇਹ ਸੀ,
ਧਰਮ ਤੇ ਸਭਿਆਚਾਰ।
ਹੱਲਾ ਬੋਲਿਆ ਇਸ ਤੇ,
ਈਸਾਈ ਧਰਮ ਪ੍ਰਚਾਰ।
ਪਰ ਏਸ ਕੌਮੀ ਹਾਰ ਨੇ,
ਮੇਟੀ ਦੇਸ਼ ਦੀ ਸ਼ਾਨ।
ਫਿਰ ਵੀ ਚਿਣਗ ਆਜ਼ਾਦੀ ਦੀ,
ਮਘੀ ਦਿਲਾਂ ਵਿਚ ਆਣ।

ਸੰਨ ਸਤਵੰਜਾ ਆ ਗਿਆ,
ਛਿੜਿਆ ਮੁੜ ਸੰਗਰਾਮ।
ਲੜੀਏ ਸ਼ਕਤੀ ਜੋੜ ਕੇ,
ਰਹੇ ਨਾ ਦੇਸ਼ ਗ਼ੁਲਾਮ।

ਪਰ ਰਾਜਸੀ ਖੇਡ ਸੀ,
ਤਾਕਤ ਦੀ ਸੀ ਭੁੱਖ।
ਖਿੰਡ-ਖਿੰਡਾਰਾ ਹੋ ਗਿਆ,
ਬਣੀ ਨਾ ਕੋਈ ਠੁੱ।ਕ

ਸਮਾਂ ਸੁਹੇਲਾ ਆ ਗਿਆ,
ਗੁਰ ਬਾਲਕ ਦਾ ਫਰਮਾਨ।
ਸੰਤ ਖ਼ਾਲਸਾ ਸਾਜ ਕੇ,
ਪ੍ਰਗਟੀ ਜੋਤ ਮਹਾਨ।
ਸਮਾਂ ਸੁਹੇਲਾ ਆ ਗਿਆ,
ਪੁਰਬ ਵਿਸਾਖੀ ਜਾਣ।
ਸੰਤ ਖ਼ਾਲਸਾ ਸਿਰਜਿਆ,
ਸਤਿਗੁਰ ਜਾਣੀ-ਜਾਣ।
ਅਬਚਲ ਨਗਰੋਂ ਪਰਤ ਕੇ,
ਰਾਏ ਸਿੰਘ ਦਸੀ ਰੀਤ।
ਅੰਮ੍ਰਿਤ ਪਾਹੁਲ ਪਿਆਲ ਕੇ,
ਜੋ ਖੰਡੇ ਦੀ ਰੀਤ।
ਕੰਨ ਵਿਚ ਮੰਤਰ ਫੂਕਿਆ,
ਅੰਤਰਯਾਮੀ ਆਪ।
ਸਿਖੀ ਨੂੰ ਭੰਨ-ਘੜਿਆ,
ਸੰਤ ਖ਼ਾਲਸਾ ਥਾਪ।
ਅੰਮ੍ਰਿਤ ਵੇਲੇ ਉਠ ਕੇ,
ਕਰ ਸਕੇਸ਼ ਇਸ਼ਨਾਨ।
ਊਨੀ ਮਾਲਾ ਪਕੜ ਕੇ,
ਜਪਣ ਗੁਰੂ ਦਾ ਨਾਮ।
ਬਾਣੀ ਪੜ੍ਹਦੇ ਗੁਰੂ ਦੀ,
ਗੁਰ-ਕੀਰਤਨ ਦੀ ਰੀਤ।
ਦੀਵਾਨ ਹਜ਼ੂਰੀ ਵਿਚ ਸਦਾ,
ਗੂੰਜੇ ਸੋਦਰੀ ਗੀਤ।

ਕੋਇਲਾਂ ਕੂਕਣ ਦਰਦ ਵਿਚ,
ਉਚੀ ਸੁਰ ਵਿਚ ਤਾਨ।
ਤਾਲ ਮਰਦੰਗ ਸਰੋਦ ਦੇ,
ਵਿਸਮਾਦ ਨਾਦ ਦੀ ਸ਼ਾਨ।
ਭੈਣੀ ਸਤਿਗੁਰ ਪ੍ਰਗਟਿਓ,
ਗੱਲ ਹੋਈ ਸੀ ਆਮ।
ਗੁਰ-ਦਰਸ਼ਨ ਲਈ ਪਹੁੰਚਦੇ,
ਜਪਣ ਗੁਰੂ ਦਾ ਨਾਮ।
ਸੂਬੇ ਥਾਪੇ ਸਤਿਗੁਰੂ,
ਕੀਤਾ ਫਿਰ ਪ੍ਰਚਾਰ।
ਬਾਗ਼-ਸਿਖੀ ਮੁੜ ਮੌਲਿਆ,
ਧੰਨ ਗੁਰੂ ਕਰਤਾਰ।
ਸਿੰਘ ਸੰਦੇਸ਼ ਪਹੁੰਚਾਉਂਦੇ,
ਆਪਣਾ ਹੀ ਸੰਚਾਰ।
ਇਸ ਤੰਤਰ ਨੂੰ ਸਿਰਜਿਆ,
ਆਪ ਸੱਚੀ-ਸਰਕਾਰ।

ਗੁਰ ਸੰਦੇਸ਼ ਸੀ ਪੁਜਿਆ,
ਘਰ ਘਰ ਦੇ ਵਿਚਕਾਰ।
ਨਾਮ ਜਪੋ, ਕਿਰਤ ਧਰਮ ਦੀ,
ਵੰਡ ਛੱਕਣ ਦੀ ਕਾਰ।
ਗੁਰਮੁਖੀ ਅੱਖਰ ਪੜ੍ਹਨ ਸਭ,
ਬਾਲ-ਬਿਰਧ ਨਰ-ਨਾਰ।
ਬਾਣੀ ਕੰਠ ਕਰ ਲੈਣ ਸਭ,
ਜੋ ਸਿੰਘਾਂ ਦੀ ਕਾਰ।
ਰੱਖਣ ਸਾਦਾ ਰਹਿਤ ਨੂੰ,
ਮੇਟ ਕੇ ਦੁਈ-ਦਵੈਤ।
ਝਗੜੇ ਆਪ ਮਿਟਾ ਲੈਣ,
ਬੈਠ ਕੇ ਵਿਚ ਪੰਚੈਤ।

ਸੁਦੇਸ਼ੀ ਵਸਤਾਂ ਨੂੰ ਸਭ,
ਵਰਤਣ ਨਾਲ ਪ੍ਰੇਮ।
ਵਿਦੇਸ਼ੀ ਦਾ ਤਿਆਗ ਕਰਨ,
ਧਾਰਨ ਇਹ ਮੁਖ ਨੇਮ।
ਝੂਠ ਕਦੀ ਨਹੀਂ ਬੋਲਣਾ,
ਨਾਰੀ ਦਾ ਸਨਮਾਨ।
ਧੀਆਂ ਮਾਰਨਾਂ ਪਾਪ ਹੈ,
ਕੀਤਾ ਇੰਜ ਫਰਮਾਨ।
ਅੰਮ੍ਰਿਤ ਛੱਕਣ ਹੁਣ ਬੀਬੀਆਂ,
ਰੱਖਣ ਘਰਾਂ 'ਚ ਸੋਧ।
ਅਨੰਦ ਮਰਿਆਦਾ ਥਾਪ ਕੇ,
ਦਸਿਆ ਗੁਰ ਨਵ-ਬੋਧ।
ਹੋਣ ਸਮੂਹਕ ਸ਼ਾਦੀਆਂ,
ਵਿਚ ਗੁਰੂ ਦੀਵਾਨ।
ਵਾਫ਼ਰ ਖ਼ਰਚਾ ਕਰਨ ਨਾ,
ਹੋਏ ਸਰਬ ਕਲਿਆਨ।

ਕੁਟਿਲ ਨੀਤੀ ਸਰਕਾਰ ਦੀ,
ਗਊ ਹੱਤਿਆ ਹੋਈ ਆਮ।
ਲੁੱਟਣ ਗਊ ਗ਼ਰੀਬ ਨੂੰ,
ਅਣਖ ਜਗਾਈ ਆਣ।
ਜਨਤਾ ਦੇ ਵਿਚ ਜਾਗਿਆ,
ਰੋਹ ਬੜਾ ਪ੍ਰਚੰਡ।
ਦੇਸ਼ ਆਜ਼ਾਦ ਕਰਾਈਏ,
ਕੱਢ ਸਾਮਰਾਜੀ ਘੰਡ।
ਚੀਨੀ ਵਾਲੇ ਸਤਿ ਗੁਰੂ,
ਨਵੀਂ ਜਗਾਈ ਜੋਤ।
ਗਊ-ਗਰੀਬ ਦੀ ਰੱਖਿਆ,
ਨਾਮ ਬਾਣੀ ਦੀ ਓਟ।

ਜਿਥੇ ਸਤਿਗੁਰੂ ਜਾਇ ਕੇ,
ਲਾਉਣ ਧਰਮ ਦੀਵਾਨ।
ਲੱਖਾਂ ਕੂਕੇ ਆਉਂਦੇ,
ਗੁਰੂ ਦੀ ਵੱਡੀ ਸ਼ਾਨ।
ਡਰ ਹੋਇਆ ਸਰਕਾਰ ਨੂੰ,
ਇਹ ਨਾ ਚੰਗੀ ਕਾਰ।
ਕੂਕੇ 'ਕੱਠੇ ਹੋਇ ਕੇ,
ਉਲਟ ਦੇਣ ਸਰਕਾਰ।
ਕਈ ਪਾਬੰਦੀਆਂ ਲਗੀਆਂ,
ਜੋ ਸਰਕਾਰੀ ਰੀਤ।
ਵਿਚ ਭੈਣੀ ਦੇ ਰਹੋ ਹੁਣ,
ਜੋ ਹੈ ਪਿੰਡ ਦੀ ਲੀਕ।
ਪਰ ਗੁਰੂ ਦੀ ਜੋਤ ਦਾ,
ਫੈਲਿਆ ਜੋ ਪ੍ਰਕਾਸ਼।
ਰੰਗ ਨਵਾਂ ਲੈ ਆਏਗਾ,
ਲੋਕਾਂ ਨੂੰ ਸੀ ਆਸ।
ਅੰਮ੍ਰਿਤਸਰ ਗੁਰਧਾਮ ਵਿਚ,
ਹਰਿਮੰਦਰ ਦੇ ਨੇੜ।
ਗਊ ਮਾਸ ਪਿਆ ਵਿਕਦਾ,
ਵਰਤਿਆ ਮਹਾਂ ਹਨੇਰ।
ਅਣਖ ਜਗਾਈ ਸਿੰਘਾਂ ਦੀ,
ਹੋ ਗਏ ਸ਼ਸਤਰ-ਬੱਧ।
ਹੱਲਾ ਬੋਲਿਆ ਰਾਤ ਨੂੰ,
ਕੀਤੇ ਬੁੱਚੜ ਬੱਧ।
ਵੱਡਾ ਮੁਕੱਦਮਾ ਚਲਿਆ,
ਹੋਈਆਂ ਸਜ਼ਾਵਾਂ ਆਣ।
ਬੇ-ਦੋਸ਼ੇ ਬੰਨ ਡੰਨੇ ਗਏ,
ਸਤਿਗੁਰ ਜਾਣੀ ਜਾਣ।
ਅਰਜ਼ ਕੀਤੀ ਦਰਬਾਰ ਵਿਚ,
ਸਾਡੀ ਇਹ ਸੀ ਕਾਰ।

ਬੇ-ਗੁਨਾਹ ਫ਼ਾਹੇ ਲਗਣਗੇ,
ਭੁਲ ਬਖ਼ਸ਼ੋ ਸਰਕਾਰ।
ਚੀਨੀ ਵਾਲੇ ਪਾਤਸ਼ਾਹ,
ਕੀਤਾ ਇਹ ਫਰਮਾਨ।
ਜਾ ਕਚੈਹਿਰੀ ਪੇਸ਼ ਹੋਏ,
ਹੁਕਮ ਸਿਰ-ਮੱਥੇ ਜਾਣ।
ਹੱਸ ਹੱਸ ਫ਼ਾਂਸੀ ਲਗ ਗਏ,
ਹੋਏ ਸਿੰਘ ਸ਼ਹੀਦ।
ਸਾਕਾ ਵਿਚ ਸੰਸਾਰ ਦੇ,
ਰਹਿਸੀ ਜੁਗਾਂ ਤੀਕ।
ਫ਼ਿਰ ਰਾਏ ਕੋਟ ਵਿਚ,
ਦੁਹਰਾਇਆ ਗਿਆ ਇਤਿਹਾਸ।
ਬੁਚੜ ਮਾਰੇ ਸਿੰਘਾਂ ਨੇ,
ਗਊਆਂ ਬੰਦ ਖ਼ਲਾਸ।
ਡਰੀ ਅੰਗਰੇਜ਼ ਸਰਕਾਰ ਸੀ,
ਕਰਨ ਕੂਕੇ ਵਿਦਰੋਹ।
ਮਤੇ ਬਗ਼ਾਵਤ ਕਰ ਕੇ,
ਰਾਜ ਲੈਣ ਨਾ ਖੋਹ।

ਆਨੰਦਪੁਰ ਵਿਚ ਲਗਿਆ,
ਹੋਲੇ ਦਾ ਦੀਵਾਨ।
ਬਹੁ ਸੰਗਤਾਂ ਚਲ ਆਈਆਂ,
ਜਾਣ ਕੇ ਪੁਰਬ ਮਹਾਨ।
ਬੈਠੇ ਗੁਰ ਦਰਬਾਰ ਵਿਚ,
ਸੂਰਜ ਚੜ੍ਹਿਆ ਆਣ।
ਰੈਣ ਗ਼ੁਲਾਮੀ ਵਾਲੜੀ,
ਮੁਕਣ ਵਾਲੀ ਜਾਣ।
ਤੱਕ ਸ਼ਾਨ ਗੁਰੂਦੇਵ ਦੀ,
ਹਾਕਮ ਹੋਏ ਹੈਰਾਨ।

ਆਖਣ ਸਤਿਗੁਰ ਰਾਮ ਸਿੰਘ,
ਵੱਡਾ ਪੁਰਖ ਸੁਜਾਨ।
ਨੀਤੀਵਾਨ, ਮਿਠ-ਬੋਲੜਾ,
ਜਾਪੇ ਪੁਰਖ ਮਹਾਨ।
ਐਵੇਂ ਨਹੀਂ ਖ਼ਲਕਤ ਜੁੜੀ,
ਇਸ ਦੇ ਗਿਰਦੇ ਆਣ।
ਕੂਕੇ ਕਈ ਮਸਤਾਨੜੇ,
ਨੱਚਣ ਵਿਚ ਦੀਵਾਨ।
ਮਸਤ ਹੋਏ ਭੰਵਰੇ ਜਿਵੇਂ,
ਚਰਨ ਕੰਵਲਾਂ ਤੇ ਆਣ।

ਮਸਤਾਨਾ ਦਲ ਬਣ ਗਿਆ,
ਛਡ ਸੰਸਾਰੀ ਰੀਤ।
ਦੇਸ਼ ਆਜ਼ਾਦ ਕਰਾਵਣਾ,
ਦਿਲ ਵਿਚ ਧਾਰੀ ਨੀਤ।
ਖਬਰਾਂ ਫੈਲੀਆਂ ਦੂਰ ਦੂਰ,
ਹੋਊ ਦੇਸ਼ ਆਜ਼ਾਦ।
ਭਜ ਫ਼ਰੰਗੀ ਜਾਣਗੇ,
ਹੋਊ ਖ਼ਾਲਸਾ ਰਾਜ।
ਹੋਸੀ ਦੇਸ਼ ਖੁਸ਼ਹਾਲ ਤਦ,
ਲੋਕਾਂ ਵਿਚ ਪ੍ਰੇਮ।
ਅਮਨ, ਸ਼ਾਂਤੀ ਹੋਏਗੀ,
ਲੋਕ ਲੈਣਗੇ ਚੈਨ।
ਚਿੱਟਾ ਪਰਚਮ ਗੁਰੂ ਦਾ,
ਝੂਲੂ ਵਿਚ ਅਸਮਾਨ।
ਮੁੜ ਇਸ ਦੇਸ਼ ਦੀ ਵਧੇਗੀ,
ਦੂਰ ਦੂਰ ਤਕ ਸ਼ਾਨ।

ਸੰਨ ਬਹੱਤਰ ਚੜ੍ਹ ਪਿਆ,
ਮਾਘੀ ਪੁਰਬ ਮਹਾਨ।

ਭੈਣੀ ਸੰਗਤਾਂ ਆਈਆਂ,
ਗੁਰਦਰਸ਼ਨ ਦੀ ਬਾਣ।
ਚਰਨ ਪਰਸ ਗੁਰੂਦੇਵ ਦੇ,
ਹੋਵਣ ਸਿੰਘ ਨਿਹਾਲ।
ਗੁਰਕੀਰਤ ਜੱਸ ਗਾਂਵਦੇ,
ਜਪਦੇ ਨਿਤ ਅਕਾਲ।
ਲੰਗਰ ਗੁਰੂ ਦਾ ਵਰਤਦਾ,
ਪੰਗਤਾਂ ਸਿੰਘ ਸਜਾਣ।
ਸੁਆਸ ਗਰਾਸ ਸਿਮਰਨ ਕਰਨ,
ਧਰ ਸਤਿਗੁਰ ਦਾ ਧਿਆਨ।
ਰੰਗ ਅਲੌਕਿਕ ਬਝਿਆ,
ਮਾਨ ਸਰੋਵਰ ਜਾਣ।
ਹੰਸ ਇਕੱਤਰ ਆ ਜੁੜੇ,
ਦੈਵੀ ਸ਼ਾਨ ਮਹਾਨ।

ਗੁਰਮੁਖ ਸਿੰਘ ਫ਼ਰਵਾਹੀ ਦੇ,
ਦਿੱਤੀ ਖ਼ਬਰ ਸੁਣਾਇ।
ਕਹਿਰ ਵਰਤਿਆ ਕੋਟਲੇ,
ਗਊ ਗ਼ਰੀਬ ਅਸਹਾਇ।
ਹੀਰਾ ਸਿੰਘ ਸਰਦਾਰ ਨੇ,
ਐਸਾ ਖਾਧਾ ਰੋਹ।
ਅਣਖ ਜਗਾਈ ਸਿੰਘ ਨੇ,
ਕਰ ਦਈਏ ਵਿਦਰੋਹ।
ਲਹਿਣਾ ਸਿੰਘ ਤੇ ਅਤਰ ਸਿੰਘ,
ਨਾਲ ਰਲੇ ਸੀ ਆਣ।
ਜਿਨ੍ਹਾਂ ਸ਼ਹੀਦੀ ਜਥੇ ਦੀ,
ਸਾਂਭੀ ਆਣ ਕਮਾਨ।
ਲੈ ਕੇ ਓਟ ਗੁਰੂਦੇਵ ਦੀ,
ਵਿੱਢ ਦਈਏ ਸੰਗਰਾਮ।

ਜਬਰ ਸਹਿਆ ਨਾ ਜਾਂਵਦਾ,
ਗਊ ਦਾ ਕਸ਼ਟ ਮਹਾਨ।
ਜਨਤਾ ਦੇਸ਼ ਦੀ ਦੁਖੀ ਹੈ,
ਵਿਦੇਸ਼ੀ ਇਹ ਸਰਕਾਰ।
ਨਾਲ ਰੱਲ ਗਏ ਉਸ ਦੇ,
ਰਾਜੇ ਤੇ ਗੱਦਾਰ।
ਸਤਿਗੁਰ ਬਚਨ ਅਲਾਇਆ,
'ਦਿਲ ਵਿਚ ਧਾਰੋ ਧੀਰ।
ਸਮਾਂ ਅਜੇ ਨਹੀਂ ਆਇਆ,
ਜਦ ਟੁੱਟੂ ਜ਼ੰਜੀਰ।
ਪਰ ਮਸਤਾਨੇ ਸਿੰਘ ਜੋ,
ਹੋਏ ਬਹੁਤ ਅਧੀਰ।
ਦਲ ਸ਼ਹੀਦੀ ਬਣ ਗਿਆ,
ਤੁਰ ਪਏ ਘੱਤ ਵਹੀਰ।
ਚਰਨ ਪਰਸ ਗੁਰਦੇਵ ਦੇ,
ਹੋਏ ਸਿੰਘ ਤਿਆਰ।
ਪਹੁੰਚ ਗਏ ਵਿਚ ਕੋਟਲੇ,
ਕਰਦੇ ਮਾਰੋ-ਮਾਰ।

ਵਰਤ ਗਿਆ ਜੋ ਕੋਟਲੇ,
ਸਾਕਾ ਹੈ ਪ੍ਰਸਿੱਧ।
ਵਿਚ ਇਤਿਹਾਸ ਦੇ ਚਮਕਦਾ,
ਜਿਉਂ ਹੀਰਾ ਅਣਵਿੱਧ।
ਗਾਥਾ ਅਮਰ ਇਤਿਹਾਸ ਦੀ,
ਤੋਪਾਂ ਗਜੀਆਂ ਆਣ।
ਹੱਸ ਹੱਸ ਜਾਨਾਂ ਵਾਰੀਆਂ,
ਬਿਸ਼ਨ ਸਿੰਘ ਵਰਿਆਮ।
ਘੋਰ ਅਨਿਆਂ ਅੰਗਰੇਜ਼ ਦਾ,
ਜਬਰ, ਜ਼ੋਰ ਅਪਰਾਧ।

ਤਾਜ ਮਲਕਾ ਦੇ ਲਗਿਆ,
ਇਹ ਕਲੰਕ ਅਸਾਧ।
ਸੁਤੰਤਰਤਾ ਸੰਗਰਾਮ ਦਾ,
ਸ਼ਹੀਦੀ ਇਹ ਅਧਿਆਇ।
ਮੌਲਿਆ ਵਡਾਬ੍ਰਿਛ ਹੋਇ,
ਦਿਤੀ ਜੋਤ ਜਗਾਇ।
ਬਣਦੀ ਹਾਰ ਵੀ ਜਿੱਤ ਇੰਝ,
ਸਕੇ ਨਾ ਕੋਈ ਬੁਝਾਏ।
ਜੁਗਾਂ ਤੀਕ ਬਲਦੀ ਰਹੇ,
ਰਾਹ ਰੌਸ਼ਨ ਹੋ ਜਾਏ।
ਨੰਨ੍ਹੀ ਪਨੀਰੀ ਜਾਣ ਕੇ,
ਹੋਏ ਗੁਰ ਅੰਤਰ ਧਿਆਨ।
ਕਿਵੇਂ ਸ਼ਹੀਦੀਆਂ ਪਾ ਗਏ,
ਸਤਿਗੁਰ ਸ਼ਕਤ ਮਹਾਨ।

ਫੌਜ ਚੜ੍ਹੀ ਅੰਗਰੇਜ਼ ਦੀ,
ਭੈਣੀ ਉੱਤੇ ਧਾਏ।
ਬਾਗੀਆਂ ਦੇ ਇਸ ਸਰੋਤ ਨੂੰ,
ਦਈਏ ਜੜ੍ਹੋਂ ਮੁਕਾਏ।
ਹੋਈ ਤਲਾਸ਼ੀ ਧਾਮ ਦੀ,
ਨਹੀਂ ਸਨ ਬਹੁਤ ਹਥਿਆਰ।
ਇਹ ਤਾਂ ਆਤਮ ਸੱਤਾ ਸੀ,
ਜੋ ਵੰਡੀ ਦਾਤਾਰ।
ਸ਼ਕਤੀ ਬਾਹੂ ਬਲਾਂ ਦੀ,
ਰਹਿੰਦੀ ਨਾ ਇਕ ਸਾਰ।
ਆਤਮ ਬਲ ਬਲਦਾ ਰਹੇ,
ਸਦ ਦੀਪਕ ਉੱਜਿਆਰ।

ਚੀਨੀ ਘੋੜੀ ਛੱਡ ਕੇ,
ਗੱਡ ਤੇ ਹੋਏ ਅਸਵਾਰ।
ਕਾਲੀ ਕੰਬਲੀ ਪਹਿਣ ਲਈ,
ਸਤਿਗੁਰ ਦੀਨ ਦਿਆਲ।
ਸੂਬੇ ਤੇ ਕਈ ਹੋਰ ਸਿੰਘ,
ਕੀਤੇ ਗੋਰਿਆਂ ਕੈਦ।
ਕਦ ਮੁੜ ਇਥੇ ਪਰਤਣਾ;
ਕੋਈ ਨਾ ਜਾਣੇ ਭੇਦ?
ਲੰਮੀ ਨਦਰਿ ਨਿਹਾਰ ਕੇ,
ਉਪਜਿਆ ਮਨ ਵੈਰਾਗ।
ਸਦਾ ਮੌਲਦਾ ਰਹੇਗਾ,
ਇਹ ਜੋ ਸਿਖੀ ਬਾਗ।
ਭਾਵੇਂ ਮੈਂ ਇਥੇ ਰਵਾਂ,
ਜਾਂ ਜਾਵਾਂ ਪਰਦੇਸ।
ਮਾਲੀ ਵਾਂਗਰ ਪਾਲ ਸਾਂ,
ਇਹ ਧਰਮ ਦਾ ਖੇਤ।

ਬੁਧ ਸਿੰਘ ਵੈਰਾਗ ਵਿਚ,
ਕੋਲ ਖੜਾ ਸੀ ਆਣ।
ਰਾਮ ਵਿਜੋਗ ਵਿਚ ਖੜਾ ਸੀ,
ਭਰਾਤਾ ਭਰਤ ਸਮਾਨ।
ਹੱਥ ਜੋੜ ਸਿੰਘ ਬਿਨੈ ਕਰਨ,
ਕੌਣ ਸਾਡਾ ਰਖਵਾਲ।
ਬੁਧ ਸਿੰਘ ਮੇਰਾ ਰੂਪ ਹੈ,
ਕਰੇਗਾ ਇਹ ਸੰਭਾਲ।
ਸਿਖੀ ਵਾਲੇ ਬਾਗ਼ ਨੂੰ,
ਹਿਰਦੇ ਨਾਲ ਸੰਭਾਲ।
ਹਰੀ ਸਿੰਘ ਹਰਿਆ ਰਖੂ,
ਸ਼ੱਕ ਨਾ ਕੋਈ ਰਵਾਲ।

ਮਤ ਗੋਰਾ ਇਹ ਸਮਝ ਲਏ,
ਉੱਜੜਿਆ ਇਹ ਬਾਗ।
ਮੌਲੇਗਾ ਸਦਾ ਇਹ,
ਇਹ ਮੇਰਾ ਪੰਜਾਬ।
ਛਮ ਛਮ ਰੋਏ ਨੈਣ ਸਨ,
ਵਿਛੜਿਆ ਜਦ ਸੀ ਵੀਰ।
ਧੀਰਜਵਾਨ ਗੁਰਦੇਵ ਨੇ,
ਮਨ ਵਿਚ ਬੱਧੀ ਧੀਰ।
ਲੀਤੀ ਓਟ ਅਕਾਲ ਦੀ,
ਜੋਤ ਜਗੀ ਸੀ ਆਣ।
ਹਰੀ ਸਿੰਘ ਗੁਰੂਦੇਵ ਨੂੰ,
'ਰਾਮ' ਰੂਪ ਪਹਿਚਾਣ।



## 5. ਸੀਤਲਤਾ ਦਾ ਸ੍ਰੋਤ

ਹਰੀ ਸਿੰਘ ਗੁਰਦੇਵ ਨੂੰ,
ਮੇਰੀ ਹੈ ਪ੍ਰਣਾਮ।
ਹਿਮ ਜੋਤੀ ਦੇ ਰੂਪ ਸਮ,
ਸੀਤਲਤਾ ਦੀ ਖਾਨ।
ਚੀਨੀ ਵਾਲੇ ਸਤਿਗੁਰੂ,
ਸੌਂਪੀ ਵੱਡੀ ਕਾਰ।
ਸੰਤ-ਖ਼ਾਲਸਾ ਬਾਗ਼ ਤੇ,
ਪਰਤੇ ਕਿਵੇਂ ਬਹਾਰ!
ਪ੍ਰੀਤਮ ਗਏ ਪਰਦੇਸ ਸਨ,
ਦਿੱਸੇ ਕੁੱਲ ਉਜਾੜ।
ਪਈ ਚੌਂਕੀ ਗੁਰਧਾਮ 'ਤੇ,
ਪਾਬੰਦੀਆਂ ਬੇਸ਼ੁਮਾਰ।
ਸਮਝ ਰਿਹਾ ਅੰਗਰੇਜ਼ ਸੀ,
ਕੂਕਿਆਂ ਦਾ ਵਿਦਰੋਹ।
ਉਠਿਆ ਤੇ ਗਇਆ ਕੁਚਲਿਆ,
ਬਚੀ ਨਹੀਂ ਕੋਈ ਸੋਅ।
ਗੁਰੂ ਇਨ੍ਹਾਂ ਦਾ ਪਕੜਿਆ,
ਜੋ ਪਰਦੇਸੀਂ ਕੈਦ।
ਏਸ ਧਰਮ ਦੇ ਵਧਣ ਦੀ,
ਹੁਣ ਨਾ ਕੋਈ ਉਮੈਦ।
ਜਾਣੇ ਨਾ ਉਹ ਸੱਚ ਨੂੰ,
ਧਰਮ-ਕਰਮ ਦੀ ਕਾਰ।

ਇਹ ਤਾਂ ਖੇਡ ਅਕਾਲ ਦੀ,
ਹੁਕਮਾਂ ਸੰਦੀ ਕਾਰ।
ਆਤਮ ਜੋਤ ਬਲਦੀ ਸਦਾ,
ਕੋਈ ਨਾ ਸਕੇ ਬੁਝਾਏ।
ਅਖੰਡ ਅਬਿਨਾਸ਼ੀ ਸੱਤਾ ਇਹ,
ਜੁਗ ਜੁਗ ਬਲਦੀ ਜਾਏ।
ਹਰੀ ਸਿੰਘ ਵਿਚ ਜੋਤਿ ਨੂੰ,
ਧਰਿਆ ਆਪ ਅਕਾਲ।
ਨਾਮ ਰੰਗ ਵਿਚ ਰੰਗਿਆ,
ਨਿਤ ਸਿਮਰੇ ਕਿਰਪਾਲ।
ਨਾਮ ਦੀ ਠੰਢ ਵਰਤੀ ਰਹੇ,
ਆਤਮ-ਜੋਤਿ ਸਮਾਨ।
ਸੀਤਲਤਾ ਤੇ ਸ਼ਕਤ ਦਾ,
ਸਤਿਗੁਰ ਪੁੰਜ ਮਹਾਨ।
ਬਾਣ ਝੱਲੇ ਸਭ ਜਬਰ ਦੇ,
ਰੁਖਾਂ ਦਾ ਜੇਰਾਲ।
ਜਬਰ ਪਹਾੜ ਨੂੰ ਠਲ੍ਹਿਆ,
ਪਕੜ ਸਬਰ ਦੀ ਢਾਲ।

ਗੁਰੂ ਘਰ 'ਤੇ ਪਾਬੰਦੀਆਂ,
ਬੈਠੇ ਪਹਿਰੇਦਾਰ।
ਅੰਦਰ ਕੋਈ ਨਾ ਜਾ ਸਕੇ,
ਬਿਨ ਆਗਿਆ ਸਰਕਾਰ।
ਪੰਜ ਸਿੰਘ ਹੀ ਆ ਸਕਣ,
ਇਕ ਇਕ ਕਰ ਕੇ ਜਾਣ।
ਦਰਸ਼ਨ ਕਰ ਕੇ ਗੁਰੂ ਦਾ,
ਨਾਂਵਾਂ ਦਰਜ ਕਰਾਣ।
ਕੋਈ ਪਾਠ ਨ ਕਰ ਸਕੇ,
ਨਾ ਲਾਵੇ ਦੀਵਾਨ।

ਜੋ ਐਸਾ ਉੱਦਮ ਕਰਨ,
ਕੈਦਾਂ ਦੇ ਵਿਚ ਪਾਣ।
ਚਿਣਗ ਮਗਰ ਮਘਦੀ ਰਹੀ,
ਜਗਦੀ ਰਹੀ ਇਹ ਜੋਤ।
ਕੁਰਬਾਨੀਆਂ ਦੇ ਦੌਰ ਵਿਚ,
ਸੀਤਲਤਾ ਦਾ ਸ੍ਰੋਤ।
ਅੱਠੀਂ ਪਹਿਰੀਂ ਇਕ ਵਾਰ,
ਆਵਣ ਘਰ ਤੋਂ ਬਾਹਰ।
ਬਾਕੀ ਅੰਦਰ ਬੈਠ ਕੇ,
ਸਭੋ ਕਰਨ ਵਿਹਾਰ।

ਬਹੁਤ ਮੁਸ਼ਕਲਾਂ ਝਾਗ ਕੇ,
ਗਏ ਸਮੁੰਦਰੋਂ ਪਾਰ।
ਦਰਸ਼ਨ ਕਰ ਗੁਰਦੇਵ ਦੇ,
ਮਿਲਦੀ ਸ਼ਕਤਿ ਅਪਾਰ।
ਹੁਕਮਨਾਮੇ ਲਿਆਉਂਦੇ ਰਹੇ,
ਮਿਲਦੇ ਜੋ ਆਦੇਸ਼।
ਸੰਗਤ ਨੂੰ ਨਿੱਤ ਯਾਦ ਕਰਨ,
ਚਿੱਤ ਪੰਜਾਬ ਹਮੇਸ਼।
ਇਧਰ ਸਤਿਗੁਰੂ ਹਰੀ ਸਿੰਘ,
ਐਸੀ ਬਣਤ ਬਣਾਏ।
ਨਾਮ ਬਾਣੀ ਨੂੰ ਵੰਡਿਆ,
ਦਿਤੀ ਜੋਤਿ ਜਗਾਏ।
ਸੰਗਤ ਨਿਤ ਆਉਂਦੀ ਰਹੀ,
ਭਾਵੇਂ ਸੀ ਵੈਰਾਗ।
ਪਰ ਮਹਿਮਾ ਗੁਰਦੇਵ ਦੀ,
ਫੈਲੀ ਵਿਚ ਪੰਜਾਬ।
ਕੇਸਰ ਕਿਆਰੀਆਂ ਮੌਲੀਆਂ,
ਸੰਤ ਭਗਤ ਉਪਕਾਰ।

ਸਿਖੀ-ਬਾਗ਼ ਇੰਜ ਮੌਲ ਪਏ,
ਪਰਤੀ ਨਵੀਂ ਬਹਾਰ।
ਦੂਰ ਦੂਰ ਜੱਸ ਫੈਲਿਆ,
ਕਾਬਲ ਅਤੇ ਨੇਪਾਲ।
ਦੂਰੋਂ ਸੁਨੇਹੇ ਆਂਵਦੇ,
ਬਦਲੇਗੀ ਸਰਕਾਰ।
ਸੁਤੰਤਰਤਾ ਦਾ ਪ੍ਰੇਮ ਜੋ,
(ਗੁਰੂ) ਨਾਨਕ ਦਾ ਫਰਮਾਨ ।
ਪ੍ਰੇਮ ਗਲੀ ਦੀ ਖੇਡ ਸੀ,
ਸੀਸ ਤਲੀ ਧਰ ਆਣ।
ਮੰਨੀ ਕਿਸੇ ਵੀ ਈਨ ਨਾ,
ਨਾ ਘਟਿਆ ਗੁਰੂ ਦਾ ਪ੍ਰੇਮ।
ਆਤਮ ਬਲ ਵੱਧਦਾ ਰਿਹਾ,
ਸਿਖੀ ਦਾ ਮਹਾਂ ਨੇਮ।
ਚ੍ਰਿਤਰਵਾਨ ਸਿੰਘ ਹੋ ਗਏ,
ਸਿਧੇ-ਸਾਦੇ ਬੀਰ।
ਧਰਮ-ਕਰਮ ਦੇ ਨੇਮ ਵਿਚ,
ਸੂਰਬੀਰ ਬਲਬੀਰ।

ਮਾਤਾ ਜੀਵਨ ਕੌਰ ਨੇ,
ਸਾਂਭੀ ਲੰਗਰ ਦੀ ਕਾਰ।
ਦਇਆ ਪੁੰਜ ਦਇਆ ਮੂਰਤੀ,
(ਮਾਂ) ਖੀਵੀ ਦਾ ਅੰਵਤਾਰ।
ਕੁਲ ਆਲਮ ਦੀ ਮਾਤ ਉਹ,
ਦੂਈ ਦਵੈਤੋਂ ਰਹਿਤ।
ਵੰਡੇ ਪ੍ਰੇਮ ਸਭਸ ਨੂੰ,
ਜੋ ਅਖੰਡ ਅਦਵੈਤ।

ਗੋਰੇ ਖ਼ਬਰਾਂ ਭੇਜੀਆਂ,
ਗੁਰੂ ਰਾਮ ਅਵਤਾਰ।

ਵਿਚ ਵਿਦੇਸ਼ੀ ਕੈਦ ਦੇ,
ਗਏ ਪਰਲੋਕ ਸਿਧਾਰ।
ਐਪਰ ਇਹ ਸਚ ਨਹੀਂ ਸੀ,
ਹੈ ਸੀ ਇਹ ਇਕ ਚਾਲ।
ਹਰੀ ਸਿੰਘ ਗੁਰਦੇਵ ਨੇ,
ਸਮਝੀ ਨੀਤੀ ਨਾਲ।
ਸਤਿਗੁਰ ਰਾਮ ਸਿੰਘ ਜੀ,
ਨਿਕਲੇ ਕੈਦੋਂ ਬਾਹਰ।
ਸੁਤੰਤਰ ਹੋਏ ਰਮਦੇ ਰਹੇ,
ਮਨ ਮੌਜ ਦੇ ਨਾਲ।
ਸੰਤ ਖ਼ਾਲਸੇ ਨੂੰ ਰਿਹਾ,
ਦਿਲ ਵਿਚ ਇਹ ਧਰਵਾਸ।
ਪਰਤ ਆਉਣਗੇ ਘਰਾਂ ਨੂੰ,
ਰਖੀ ਸਭ ਨੇ ਆਸ।

ਅਠਾਰ੍ਹਾਂ ਸੌ ਨੱਬੇ ਸਾਲ ਸੀ,
ਚੇਤ ਬਸੰਤ ਬਹਾਰ।
ਮਾਤਾ ਜੀਵਨ ਕੌਰ ਘਰ,
ਮੌਲ ਉੱਠੀ ਗੁਲਜ਼ਾਰ।
ਕਣ ਕਣ ਖ਼ੁਸ਼ੀਆਂ ਵਰਤੀਆਂ,
ਵਣ-ਤ੍ਰਿਣ ਹੋਏ ਨਿਹਾਲ।
ਪੰਛੀ ਗੀਤ ਅਲਾਪਦੇ,
ਗੂੰਜ ਪਿਆ ਆਕਾਸ਼।
ਸਤਿਗੁਰੂ ਹਰੀ ਸਿੰਘ ਘਰ,
ਪ੍ਰਗਟੇ ਗੁਰ ਪ੍ਰਤਾਪ।
ਕਸ਼ਟ ਨਿਵਾਰਨ ਆ ਗਏ,
ਮਿਟ ਗਏ ਸਭ ਸੰਤਾਪ।
ਸੰਤ-ਸਮੂਹ ਸਭ ਆਖਦੇ,
ਆਇਆ ਬੰਦੀ ਛੋੜ।

ਘਰ ਦਾ ਮਾਲਕ ਆ ਗਿਆ,
ਜਿਸ ਦੀ ਸੀ ਵੱਡ-ਲੋੜ।
ਸੁੰਦਰ ਅਤੇ ਸੁਡੌਲ ਸੀ,
ਚਾਲ-ਢਾਲ ਕਮਾਲ।
ਗੁਣ-ਨਿਧਾਨ, ਪੂਰਨ-ਪੁਰਖ,
ਅਦਭੁਤ, ਬਾਲ ਗੁਪਾਲ!
ਉਸੇ ਦਿਨ ਸਰਕਾਰ ਨੇ,
ਦਿੱਤੀ ਸੀ ਕੁਝ ਛੋਟ।
ਸਾਰੇ ਖੁਲ੍ਹਾਂ ਵਰਤੀਆਂ,
ਰਾਮ ਨਾਮ ਦੀ ਓਟ।

ਸਤਿਗੁਰੂ ਹਰੀ ਸਿੰਘ ਹੁਣ,
ਦੌਰੇ ਲਗੇ ਜਾਣ।
ਫੇਰ ਰੌਣਕਾਂ ਪਰਤੀਆਂ,
ਲਗਣ ਖ਼ੂਬ ਦੀਵਾਨ।
ਗੁਰ ਕੀਰਤਨ ਨਿਤ ਹੋਂਵਦਾ,
ਸੰਗਤਾਂ ਜੁੜਦੀਆਂ ਆਣ।
ਨਾਮ ਬਾਣੀ ਦੇ ਧਨ ਨੂੰ,
ਸਤਿਗੁਰ ਵੰਡੀ ਜਾਣ।
ਸਿਖੀ ਸਿੱਦਕ, ਸ਼ੁਭ ਚੱਲਣ,
ਨੇਕੀ ਤੇ ਉਪਕਾਰ।
ਗਊ ਗਰੀਬ ਦੀ ਰੱਖਿਆ,
ਸਭ ਦਾ ਇਹੋ ਵਿਹਾਰ।
ਸਮਤ ਛਪੰਜਾ ਬਿਕਰਮੀ,
ਪਿਆ ਸੀ ਵੱਡਾ ਕਾਲ।
ਬਾਗੜ ਰਾਜਸਥਾਨ ਵਿਚ,
ਜੀਉਣਾ ਹੋਇਆ ਮੁਹਾਲ।
ਗਲੀ ਗਲੀ ਮੰਗਦੇ ਫਿਰਨ,
ਲੋਕ ਹੋਏ ਮਜਬੂਰ।

ਖ਼ਾਤਰ ਰੋਟੀ ਕੱਪੜੇ,
ਪਹੁੰਚੇ ਦੂਰੋਂ-ਦੂਰ।
ਪਿੰਡੀਂ ਆਵਾਜ਼ਾਂ ਉਠੀਆਂ,
ਸਭਨਾਂ ਦਾ ਇਹ ਕਹਿਣਾ,
'ਛਪੰਜਾ' ਫਿਰ ਗਿਆ ਗਲੀ ਗਲੀ,
'ਸਦਾ ਕਾਲ ਨਹੀਂ ਰਹਿਣਾ।'

ਸਤਿਗੁਰ ਹਰੀ ਸਿੰਘ ਨੇ,
ਗੁਰੂ ਰਾਮ ਦੇ ਧਾਮ।
ਸਦਾ-ਵਰਤ ਚਲਾਇਆ,
ਲੰਗਰ ਅਤਿ-ਮਹਾਨ।
ਸਭ ਨੂੰ ਅੰਨ ਮਿਲਦਾ ਰਿਹਾ,
ਬਾਕੀ ਕੁੱਲ ਸਮਿਆਨ।
ਮਹਿਮਾ ਇਸ ਗੁਰਧਾਮ ਦੀ,
ਜਗ ਵਿਚ ਫੈਲੀ ਆਣ।

ਗੋਰਾ ਹਾਕਮ ਆਇਆ,
'ਬਾਬਾ ਜੀ ! ਕਰੋ ਫਰਮਾਨ।
ਮੁਰੱਬੇ ਲਉ ਸਰਕਾਰ ਤੋਂ,
ਤੁਸਾਂ ਕੀਤਾ ਕੰਮ ਮਹਾਨ।
ਸਤਿਗੁਰ ਨੀਤੀਵਾਨ ਨੇ,
ਦਿੱਤਾ ਤੁਰੰਤ ਜਵਾਬ :
'ਇਹ ਤਾਂ ਲੰਗਰ ਗੁਰੂ ਦਾ,
ਵਰਤਿਆ ਆਪ ਕਰਤਾਰ।
ਇਹ ਹੈ ਦੇਸ਼ ਅਸਾਡੜਾ,
ਸਾਡੀ ਭੋਏਂ ਜ਼ਮੀਨ।
ਕਿੱਥੋਂ ਦੇ ਦਾਨੀ ਤੁਸੀਂ,
ਸਾਨੂੰ ਕਰੋ ਅਧੀਨ।

ਸਤਿਗੁਰੂ ਸੱਚੇ ਬਖ਼ਸ਼ਿਆ,
ਸੁਤੰਤਰਤਾ ਦਾ ਗਿਆਨ।
ਇਸੇ ਖ਼ਾਤਰ ਜੀਉਂਦੇ,
ਕਰਦੇ ਹਾਂ ਬਲੀਦਾਨ।
ਧਰਮ ਨੇਮ ਹੈ ਅਸਾਂ ਦਾ,
ਹੋਵੇ ਦੇਸ਼ ਆਜ਼ਾਦ।
ਖ਼ੁਸ਼ੀਆਂ ਮਾਨਣ ਲੋਕ ਸਭ,
ਇਕ ਦੂਜੇ ਨਾਲ ਪਿਆਰ।'

ਰਾਮ ਸਰੋਵਰ ਸਾਜਿਆ,
ਹੋ ਕੇ ਅੰਤਰ ਧਿਆਨ।
ਮਿਟਦੇ ਕਲ-ਕਲੇਸ਼ ਸਭ,
ਕਰਦਾ ਜੋ ਇਸ਼ਨਾਨ।
ਸੰਤ ਖ਼ਾਲਸੇ ਬਾਗ਼ ਦੀ,
ਕੀਤੀ ਗੁਰ ਸੰਭਾਲ।
ਸਭ ਖਤਰਿਆਂ ਤੋਂ ਸਾਂਭਿਆ,
ਜੋ ਗੁਰ ਬਖ਼ਸ਼ੀ ਕਾਰ।
ਪਰ ਪ੍ਰੀਤਮ ਦੇ ਵੈਰਾਗ ਵਿਚ,
ਛਮ ਛਮ ਵਹਿੰਦੇ ਨੈਣ।
ਵਿਚ ਦਰਦ ਫ਼ਿਰਾਕ ਦੇ,
ਬੋਲਣ ਮਿਠੜੇ ਬੈਨ।
ਯਾਦ ਵੀਰ ਨੂੰ ਕਰਦਿਆਂ,
ਮਨ ਹੁੰਦਾ ਅਧੀਰ।
ਰਹਿੰਦੇ ਸਦਾ ਅਡੋਲ ਪਰ,
ਸ਼ਾਂਤ ਚਿੱਤ ਗੰਭੀਰ।
ਜੇਠ ਵਦੀ ਸੀ ਦਸ਼ਮੀ,
ਛੇ, ਉਨ੍ਹੀ ਸੌ ਸਾਲ।
ਜੋਤੀ-ਜੋਤ ਸਮਾ ਗਏ,
ਪਹੁੰਚੇ ਦੇਸ਼ ਅਕਾਲ।

ਸੋਲਾਂ ਸਾਲ ਦੀ ਉਮਰ ਸੀ,
ਜੋਬਨ ਰੁੱਤ ਅਨੂਪ।
ਗੁਰ ਦੀ ਕਾਰ ਸੰਭਾਲ ਲਈ,
ਮਹਾਂ ਭੂਪਾਂ ਦੇ ਭੂਪ।
ਝੁਲਿਆ ਛੱਤਰ ਨਿਰੰਜਨੀ,
ਸੂਰਜ ਦਾ ਪ੍ਰਕਾਸ਼।
ਅਟੱਲ ਪਤਾਪੀ ਸਤਿਗੁਰੂ,
ਜਿਸ ਦਾ ਵੱਡ ਪ੍ਰਤਾਪ।



# 6. ਅਟੱਲ ਪ੍ਰਤਾਪੀ ਸਤਿਗੁਰੂ

ਨਮਸਕਾਰ ਗੁਰਦੇਵ ਨੂੰ,
ਜਿਸ ਦਾ ਵੱਡ-ਪ੍ਰਤਾਪ।
ਮਹਾਂ ਨੂਰਾਂ ਦਾ ਨੂਰ ਜੋ,
ਸੂਰਜ ਦਾ ਪ੍ਰਕਾਸ਼।
ਚਰਨ ਕੰਵਲ ਨੂੰ ਪਰਸ ਕੇ,
ਹੋਵਣ ਸਿਖ ਨਿਹਾਲ।
ਨਾਮ ਰੱਤੜੀਆਂ ਜਿੰਦੜੀਆਂ,
ਸਿਮਰਨ ਸਦਾ ਅਕਾਲ।
ਤਰਨ ਅਵਸਥਾ ਸਤਿਗੁਰੂ,
ਫ਼ੁਰਤੀ ਵਿਚ ਸਰੀਰ।
ਗਿਆਨ ਰਤਨ ਪ੍ਰਗਾਸਿਆ,
ਸਾਂਤ ਅਡੋਲ ਗੰਭੀਰ।
ਹਿਰਦਾ ਬਹੁਤ ਵਿਸ਼ਾਲ ਸੀ,
ਸਭ ਨੂੰ ਕਰਨ ਪਿਆਰ।
ਮਹਾਂਸਾਗਰ ਨੇ ਸਾਂਭਿਆ,
ਰਤਨਾ ਦਾ ਭੰਡਾਰ।
ਸਭ ਨੂੰ ਦਾਤਾਂ ਬਖ਼ਸ਼ਦੇ,
ਵੰਡਣ ਨਿਤ ਉਪਕਾਰ।
ਨਾਮ-ਦਾਨ ਸੁੱਚ ਸੋਧ ਨੂੰ,
ਜੋ ਵੱਡ ਧਰਮੀ ਕਾਰ।
ਉਜਲ ਬਸਤਰ ਸਭ ਦੇ,
ਜਿਉਂ ਹੰਸਾਂ ਦੀ ਡਾਰ।

ਮਾਨ ਸਰੋਵਰ ਆਇਕੇ,
ਬੈਠੇ ਹੰਸ ਅਵਤਾਰ।
ਚੰਦ ਜਿਵੇਂ ਹੈ ਸੋਹਿੰਦਾ,
ਤਾਰਿਆਂ ਦੇ ਵਿਚਕਾਰ।
ਤਿਉਂ ਹੀ ਸ਼ੋਭਾ ਦੇਂਵਦੇ,
ਸੰਤ ਮੰਡਲ ਵਿਚਕਾਰ।

ਧਰਮ ਕਰਮ ਦੇ ਨੇਮ ਹਿਤ,
ਲਗੇ ਨਿਤ ਦੀਵਾਨ।
ਗੁਰ ਕੀਰਤਨ ਦੇ ਰੀਤ ਦੀ,
ਨਿਆਰੀ ਜਾਪੇ ਸ਼ਾਨ।
ਢੋਲਕ ਛੈਣੇ ਵੱਜਦੇ,
ਤੰਤੀ ਵਜਣ ਸਾਜ਼।
ਮਿੱਠੇ ਸ਼ਬਦ ਅਲਾਪਦੇ,
ਰਾਗੀ ਨਾਲ ਰੁਬਾਬ।
ਰਾਗ ਰਤਨ ਨਿਤ ਗਾਂਵਦੇ,
ਸ਼ੁਧ ਰਾਗ ਸੁਰ-ਤਾਲ।
ਜਾਪੇ ਸੱਚ-ਖੰਡ ਸਿਰਜਿਆ,
ਆਪ ਸੱਚੀ ਸਰਕਾਰ।
ਬਾਣੀ, ਕੀਰਤਨ, ਕਥਾ ਦਾ,
ਚਲਦਾ ਸੀ ਪਰਵਾਹ।
ਚੁਭੀਆਂ ਸੰਗਤ ਲਾਂਵਦੀ,
ਨਾਮ-ਨਾਦ ਦਰਿਆ।
ਗੁਰਬਾਣੀ ਦੇ ਸ਼ਬਦ ਨੂੰ,
ਗਾਵਣ ਨਾਲ ਪ੍ਰੇਮ।
ਹਰ ਹਿਰਦੇ ਵਿਚ ਜਾਗਦਾ,
ਸਿਖੀ ਸਿੱਦਕ ਦਾ ਨੇਮ।
ਮਿੱਠੜੇ ਬੋਲ ਅਲਾਪਦੇ,
ਕਰਦੇ ਗੁਰ ਵਿਖਿਆਨ।

ਹਰ ਹਿਰਦੇ ਨੂੰ ਠਾਰਦੇ,
ਬਖ਼ਸ਼ਣ ਧੁਰ ਦਾ ਗਿਆਨ।
ਸੇਵਾ ਤੇ ਉਪਕਾਰ ਦੀ,
ਐਸੀ ਤੋਰੀ ਰੀਤ।
ਕਥਾ ਗੁਰ ਪ੍ਰਤਾਪ ਦੀ,
ਚਲਸੀ ਯੁੱਗਾਂ ਤੀਕ।
ਨਦਰਿ-ਕਰਮ ਕਰਕੇ ਜਦੋਂ,
ਮਿਹਰ ਕਰਨ ਦਾਤਾਰ।
ਚਰਨ ਕੰਵਲ ਨੂੰ ਪਰਸਕੇ,
ਕਹਿਣ ਬਲਿਹਾਰ! ਬਲਿਹਾਰ!
ਅੰਤਰਯਾਮੀ ਸਤਿਗੁਰੂ,
ਬਖ਼ਸ਼ੇ ਸੁਰਤ ਗਿਆਨ।
ਆਤਮ ਸੋਝੀ ਦਿਬ ਦ੍ਰਿਸ਼ਟ,
ਮਹਿਮਾਂ ਕਰਾਂ ਬਖਾਨ।

## ਪ੍ਰਵਿਰਤੀ-ਕਰਮ

ਬ੍ਰਹਮਚਾਰੀ ਨੇਮ ਨੂੰ ਪਾਲਿਆ,
ਸਤਿਗੁਰ ਪੰਝੀ ਸਾਲ।
ਗ੍ਰਿਸਤ ਧਰਮ ਨਿਭਾਉਣ ਦਾ,
ਆਇਆ ਫੇਰ ਖ਼ਿਆਲ।
ਮਾਤਾ ਜੀਵਨ ਕੌਰ ਨੇ,
ਭਾਲੀ ਭੂਪਾਂ ਇੰਦ।
ਦੈਵੀ ਹੁਸਨ ਕਮਾਲ ਉਹ,
ਜਿਉਂ ਆਕਾਸ਼ੀ ਚੰਦ।
ਧੁਰੋਂ ਜੁੜਿਆ ਸੰਜੋਗ ਸੀ,
ਕਰ ਭਗਤੀ ਵੈਰਾਗ।
ਸੱਚੇ ਸਿਦਕੋਂ ਪਾ ਲਿਆ,
ਪੁੰਨ-ਪੁਰਖ ਸੁਹਾਗ।
ਗੁਰੂਸਰ ਨਗਰੀ ਵਿਖੇ,
ਲਗਾ ਵੱਡ ਦੀਵਾਨ।

ਫੁੱਲਾਂ ਦੀ ਬਰਖ਼ਾ ਕਰੀ,
ਦੇਵਤਿਆਂ ਨੇ ਆਣ।
ਸਭ ਖਿੜ ਉਠੇ ਖ਼ੁਸ਼ੀ ਵਿਚ,
ਬਾਗੀਂ ਫ਼ੁਲ ਬਹਾਰ।
ਮਾਤਾ ਜੀਵਨ ਕੌਰ ਘਰ,
ਖ਼ੁਸ਼ੀਆਂ ਦੀ ਜੈਕਾਰ।

ਅਰਸ਼ੀ ਦੇਵੀ ਸੁਹਜ ਦੀ,
ਸੁੰਦਰ ਰੂਪ ਅਨੂਪ।
ਵੱਡ ਪ੍ਰਤਾਪੀ ਪਾ ਲਈ,
ਇੰਦਰ ਪੁਰੀ ਦੀ ਭੂਪ।
ਪਤੀ ਦੇਵ ਗੁਰਦੇਵ ਨੂੰ,
ਨਿਤ ਨਿਹਾਰਨ ਨੈਣ।
ਲੰਗਰ ਦੀ ਸੇਵਾ ਕਰੇ,
ਬੋਲੇ ਮਿਠੜੇ ਬੈਣ।
ਮਾਤਾ ਜੀਵਨ ਕੌਰ ਦੀ,
ਧਾਰਨ ਕੀਤੀ ਰੀਤ।
ਸੇਵਾ ਤੇ ਉਪਕਾਰ ਨੂੰ,
ਕਰਦੀ ਨਾਲ ਪ੍ਰੀਤ।

ਖ਼ੁਸ਼ੀ ਘਨੇਰੀ ਹੋਏ ਜਦ,
ਰਹਿੰਦੀ ਨਾ ਚਿਰ ਕਾਲ।
'ਲੇਖ ਨਾ ਮਿਟਦੇ ਹੇ ਸਖੀ,
ਜੋ ਲਿਖਿਆ ਕਰਤਾਰ।'
ਕੁਝ ਵਰ੍ਹਿਆਂ ਦਾ ਇਹ ਸੀ,
ਉੱਚ ਅਰਸ਼ੀ ਸੰਜੋਗ।
ਮਾਨਵ ਰਤਨ ਦੋ ਪਾ ਲਏ,
ਮਹਾਂ ਯੋਗਾਂ ਦਾ ਯੋਗ।
ਵੱਡੇ ਗੁਰ ਜਗਜੀਤ ਹਨ,
ਛੋਟੇ ਬਾਬਾ ਬੀਰ।

ਧਰਮੀ ਕਰਮੀ ਪ੍ਰਾਕਰਮੀ,
ਮਾਨਵਤਾ ਦੀ ਧੀਰ।
ਵਿਧਾਤਾ ਨੂੰ ਮਨਜ਼ੂਰ ਸੀ,
ਜੋ ਲਿਖਿਆ ਕਰਤਾਰ।
ਦੋ ਪੁੱਤਰਾਂ ਨੂੰ ਜਨਮ ਦੇ,
ਗਈ ਪ੍ਰਲੋਕ ਸਿਧਾਰ।
ਕੁਝ ਵਰ੍ਹਿਆਂ ਦੀ ਸਾਂਝ ਸੀ,
ਦਿਤੀ ਖ਼ੂਬ ਨਿਭਾਏ।
ਮਾਤਾ ਭੁਪਿੰਦਰ ਕੌਰ ਦੀ,
ਮਹਿੰਮਾ ਲਖੀ ਨਾ ਜਾਏ।
ਰੋਗ ਜਦੋਂ ਵਧਦਾ ਗਿਆ,
ਬੁੱਝਦੀ ਦਿਸੀ ਜੋਤ।
ਕਦੋਂ ਪ੍ਰੀਤਮ ਮਿਲਣਗੇ,
ਦਿਲ ਵਿਚ ਇਹੋ ਸੋਚ।
ਦਰਸ ਕਰਾਂ ਇਕ ਵਾਰ ਮੈਂ,
ਜਾਵਾਂ ਹੋਇ ਨਿਹਾਲ।
ਉੱਡੇ ਭਾਵੇਂ ਭੌਰ ਫਿਰ,
ਪੁਜਾਂ ਦੇਸ਼ ਅਕਾਲ।
ਸਤਿਗੁਰ ਜਾਣੀ-ਜਾਣ ਨੇ,
ਭੇਸ ਵਟਾਇਆ ਆਣ।
ਪੀਆ ਮੇਲ ਦੀ ਘੜੀ ਇਹ,
ਕਿਵੇਂ ਕਰਾਂ ਬਿਆਨ।
ਸਹਿਣਸ਼ੀਲਤਾ ਦੀ ਪੁੰਜ ਸੀ,
ਨਾਰੀ ਜਾਤ ਦਾ ਮਾਣ।
ਆਣ ਵਧਾਇਆ ਗੁਰੂ ਘਰ,
ਜਿਸ ਨਾਰੀ ਦਾ ਮਾਣ।
ਅਟੱਲ ਪ੍ਰਤਾਪੀ ਸਤਿਗੁਰੂ,
ਵਿਚ ਮਹਾਂ ਵੈਰਾਗ।
ਸੰਜਮ ਨੇਮ ਨਿਭਾਇਆ,
ਸਮਝਿਆ ਵੱਡ ਸੁਭਾਗ।

ਸੀਤਾ ਦੇ ਵਿਜੋਗ ਵਿਚ,
ਜੋ ਰਾਮ ਸਿਰ ਕਾਰ।
ਮਰਿਯਾਦਾ ਪਾਲ ਗੁਰਦੇਵ ਨੇ,
ਉਹੋ ਨਿਭਾਈ ਕਾਰ।
ਮਾਤਾ ਜੀਵਨ ਕੌਰ ਨੇ,
ਦਿਤੀ ਇਹ ਸਲਾਹ।
ਮੈਂ ਪੁੱਤਰ ਪ੍ਰਤਾਪ ਦਾ,
ਦੂਜਾ ਕਰਾਂ ਵਿਆਹ।
ਸਤਿਗੁਰ ਇੰਝ ਫ਼ਰਮਾਇਆ
'ਹੁਕਮ ਸਿਰ ਪਰਵਾਨ।'
ਜੇ ਲਿਆਵੇ ਲਭ ਕੇ,
ਨਾਰੀ ਭੁਪਿੰਦ ਸਮਾਨ।
ਧੰਨ ਹੈ ਗੁਰ ਪ੍ਰਤਾਪ ਸਿੰਘ,
ਧੰਨ ਹੀ ਮਾਤ ਭੁਪਿੰਦ।
ਜਿਨ੍ਹਾਂ ਬਖ਼ਸ਼ੇ ਜਗਤ ਨੂੰ,
ਅਰਸ਼ਾਂ ਦੇ ਦੋ ਇੰਦ।

**ਧਰਮ ਕਰਮ ਵਿਸਥਾਰ**

ਧਰਮ ਧ੍ਰਜਾ ਧਰਮੱਘ ਗੁਰ,
ਸੁਚ-ਸੋਧ ਦੀ ਰੀਤ।
ਲੰਗਰ-ਨਾਮ-ਗੋਬਿੰਦ ਦਾ,
ਚਲਦਾ ਸੀ ਨਿਤ ਨੀਤ।
ਵੰਡੀ ਨਾਮ ਦੀ ਦਾਤ ਸੀ,
ਅਖੁੱਟ ਜ਼ੀਦਾ ਪ੍ਰਵਾਹ।
ਸੰਤ ਸਮਾਜ ਉਸਾਰਿਆ,
ਕੂਕਾ ਪੰਥ ਅਸਗਾਹ।
ਨਾਮਧਾਰੀ ਜਦ ਬੈਠਦੇ,
ਆ ਕੇ ਵਿਚ ਦੀਵਾਨ।
ਸੁੰਦਰ ਬਸਤਰ ਸੋਂਹਦੇ,
ਸਤਿਗੁਰ ਦਾ ਫਰਮਾਨ।

ਉਜਲੇ ਉਜਲੇ ਜਾਪਦੇ,
ਜਿਉਂ ਨਿਰਮਲ ਆਕਾਸ਼।
ਹਰ ਮਸਤਕ ਤੇ ਲੱਸਦਾ,
ਮਹਾਂ ਨੂਰੀ ਪ੍ਰਕਾਸ਼।
ਰਸਨਾ ਨਾਮ ਅਲਾਪਦੀ,
ਸ਼ਹਿਦ ਅੰਮ੍ਰਿਤ ਘੋਲ।
ਨਾਮ ਰਤਨ ਗੁਰ ਬਖ਼ਸ਼ਿਆ,
ਕੀਮਤ ਜ਼ੀਦੀ ਅਮੋਲ।
ਲੰਗਰ ਚਲੇ ਗੁਰ-ਸ਼ਬਦ,
ਗੁਰ-ਮੰਤਰ ਵਿਚ ਧਿਆਨ।
ਦਰਸ਼ਨ ਕਰ ਗੁਰਦੇਵ ਦੇ,
ਮਿਲਦਾ ਨਵਾਂ ਤਰਾਣ।
ਸੂਰਜ ਸ਼ਕਤੀ ਵੰਡਦਾ,
ਮਹਾਂ ਭਾਨਾਂ ਦਾ ਭਾਨ।
ਕਾਇਆਂ-ਕਲਪ ਹੋ ਜਾਂਵਦੀ,
ਗੁਰ ਦਾ ਧਰ ਕੇ ਧਿਆਨ।
ਆਤਮ-ਮੰਡਲ ਲਹਿਰਦਾ,
ਖਿੜਦਾ ਕੰਵਲ ਸਮਾਨ।
ਰੋਮ ਰੋਮ ਵਿਚ ਗੂੰਜਦਾ,
ਗੁਰ ਦਾ ਸ਼ਬਦ ਮਹਾਨ।
ਹੋ ਮਸਤਾਨੇ ਨੱਚਦੇ,
ਸੁਣ ਸ਼ਬਦੀ ਝੁਣਕਾਰ।
'ਵਾਹੁ' 'ਵਾਹੁ', ਧੰਨ ਧੰਨ ਦੀ,
ਹੋਵੇ ਜੈ ਜੈਕਾਰ।
ਹਵਨ-ਸਮਗਰੀ ਮਹਿਕਦੀ,
ਚੰਦਨ ਗੰਧ ਖਲੇਰ।
ਅਰਸ਼ੀ ਸ਼ਾਂਤੀ ਵਸਦੀ,
ਪਸਰੇ ਚਾਰ ਚੌਫ਼ੇਰ।
ਮਾਨਵਤਾ ਪਏ ਸਿਰਜਦੇ,
ਸਤਿਗੁਰ ਗੁਣੀ ਗਹੀਰ।

ਸੇਵਾ ਤੇ ਉਪਕਾਰ ਹਿਤ,
ਪਸਰੇ ਪਵਨ ਸੁਮੀਰ।
ਸਿਧੇ ਸਾਦੇ ਲੋਕ ਇਹ,
ਧਰਮ ਕਰਮ ਪ੍ਰਪੱਕ।
ਸੁੱਚੀ ਕਿਰਤ ਕਮਾਂਵਦੇ,
ਜੋ ਅਮੋਲਕ ਵੱਥ।
ਸਤਿਗੁਰ ਸੱਚੇ ਪਾਤਸ਼ਾਹ,
ਸਾਜਿਆ ਨਵਾਂ ਸਮਾਜ।
ਉੱਜਲ ਮਸਤਕ ਕਰਮਵੀਰ,
ਸੱਚਾ ਜੋ ਸ੍ਵਰਾਜ।
ਸਾਦਾ ਰਹਿਣੀ, ਉਚ ਕਰਨੀ,
ਬਣਦੇ ਨੇਕ ਮਿਸਾਲ।
ਅਹਿੰਸਾ ਧਰਮ ਨਿਭਾਉਂਦੇ,
ਮਨ-ਬਚ ਕਰਮ ਦੇ ਨਾਲ।
ਕਾਰ ਕਰਨ ਨਿਤ ਧਰਮ ਦੀ,
ਸਿਮਰਨ ਗੁਰ ਅਕਾਲ।
ਮਨ ਵਿਚ ਸ਼ਾਂਤੀ ਵਸਦੀ,
ਆਤਮ ਵੱਥ ਕਮਾਲ।
ਨਿਰਭਉ ਤੇ ਨਿਰਵੈਰ ਦਾ,
ਗੁਰੂ ਪੜ੍ਹਾਇਆ ਪਾਠ।
ਹੱਕ ਨਿਆਂ ਲਈ ਜੂਝਦੇ,
ਕਰਦੇ ਅਦਲ ਇਨਸਾਫ਼।
ਇਹ ਗੁਰੂ ਦੀ ਮਿਹਰ ਹੈ,
ਰਖਦੇ ਸਦਾ ਖ਼ਿਆਲ।
ਅਸੀਂ ਕਰਿੰਦੇ ਗੁਰੂ ਦੇ,
ਜੋ ਆਪ ਕਰਾਏ ਕਾਰ।

ਗੁਰੂ ਨਾਨਕ ਦੇ ਮਤ ਦੀ,
ਹੈ ਅਮੋਲਕ ਰੀਤ।

ਨਿਰਭਉ ਤੇ ਨਿਰਵੈਰ ਹੋਏ,
ਸਭਨਾਂ ਨਾਲ ਪ੍ਰੀਤ।
ਕੁਦਰਤ, ਪ੍ਰਭੂ, ਮਨੁੱਖ ਤੇ,
ਹੋਰ ਸਭ ਜੀਅ-ਜੰਤ।
ਬੱਝੇ ਸੂਤਰ ਇੱਕ ਵਿਚ,
ਸਤਿ ਨਾਮ ਮਹਾਂ ਮੰਤ।
ਛੇ ਘਰ ਛੇ ਗੁਰ,
ਦੇਂਦੇ ਛੇ ਉਪਦੇਸ਼।
ਗੁਰ ਸਭਨਾਂ ਦਾ ਏਕ ਹੈ,
ਬਣ ਗਏ ਵੇਸ ਅਨੇਕ।
ਨਾਮ ਹੀ ਚਾਨਣ ਸਭਸ ਦਾ,
ਸੂਰਜ ਸਭ ਦਾ ਏਕ।
ਮਹਾਂ ਦਿਵਸ ਦੇ ਗੇੜ ਹਨ,
ਰੁੱਤਾਂ ਹੈਣ ਅਨੇਕ।
ਗੁਰੂ ਨਾਨਕ ਦੇ ਨਾਮ ਲੇਵਾ,
ਸੰਪ੍ਰਦਾਵਾਂ ਸਾਜ।
ਸਾਂਝਾ ਨੁਕਤਾ ਭੁਲ ਕੇ,
ਕਰਦੇ ਵਾਦ-ਵਿਵਾਦ।
ਚਿਕੜ ਪਏ ਉਛਾਲਦੇ,
ਲਾਉਣ ਦੂਜੇ ਤੇ ਊਜ।
ਰਲ ਬੈਠਣਾ ਭੁਲਿਆ,
ਤਜਿਆ ਨੰਗ ਨਮੂਜ਼।
ਗੁਰੂ ਨਾਨਕ ਦੇ ਪੰਥ ਵਿਚ,
ਏਕਤਾ ਵਾਲਾ ਸੂਤ।
ਮਾਲਾ ਮਣਕੇ ਸੋਹਣ ਸਭ,
ਪੰਥ ਦੇ ਸਭ ਸਪੂਤ।

ਵਡਾ ਸਮਾਗਮ ਸਾਜਿਆ,
ਜੁੜਿਆ ਵੱਡ ਇਕੱਠ।

ਗੁਰੂ ਨਾਨਕ ਦੇ ਨਾਮ-ਲੇਵਾ,
ਆ ਰਲ ਬੈਠੇ ਸਭ।
ਪੰਥ ਰਤਨ ਸਿਖ ਕੌਮ ਦੇ,
ਸੋਹਣ ਵਿਚ ਦਰਬਾਰ।
ਪ੍ਰੇਮ ਸੂਤਰ ਵਿਚ ਬੱਝ ਗਏ,
ਕਰਦੇ ਸ਼ੁਭ ਵਿਚਾਰ।
ਸਾਂਝਾ ਧਰਮ ਸਰੋਤ ਹੈ,
ਸਾਂਝੇ ਹਨ ਗੁਰੂਦੇਵ।
ਸਾਂਝਾ ਗੁਰੂ ਗ੍ਰੰਥ ਹੈ,
ਫਿਰ ਕਾਹਦਾ ਮਤ-ਭੇਦ।
ਨਿੱਕੇ ਹਿੱਤ ਤਿਆਗ ਕੇ,
ਛਡੀਏ ਵੈਰ ਵਿਰੋਧ।
'ਕੱਠੇ ਹੋ ਕੇ ਬੈਠੀਏ,
ਭੁੱਲਾਂ ਲਈਏ ਸੋਧ।
ਨਿੰਦਾ-ਖੰਡਨ ਤਿਆਗੀਏ,
ਮੰਡਨ ਵਲ ਧਿਆਨ।
ਧਰਮ ਫੈਲੇ ਇਸ ਜਗਤ ਵਿਚ,
ਹੋਵੇ ਸਰਬ ਕਲਿਆਨ।
ਬਾਗ਼ ਗੁਰੂ ਸਿਖ ਪੰਥ ਦਾ,
ਫੁੱਲ ਖਿੜਨ ਅਨੇਕ।
ਵੰਡਣ ਗੁਰੂ ਦੀ ਮਹਿਕ ਨੂੰ,
ਸਭ ਮਾਨਵ ਹਨ ਏਕ।
ਦਇਆ ਸੰਤੋਖ ਦੇ ਆਸਰੇ,
ਚਲੇ ਧਰਮ ਦਾ ਧੌਲ।
ਸੇਵਾ ਤੇ ਉਪਕਾਰ ਦਾ,
ਇਹ ਉਸਾਰੇ ਬੋਲ੍ਹ।
ਦੀਨ ਦੁਖੀ ਦਾ ਆਸਰਾ,
ਮਾੜੇ ਦੀ ਹੈ ਧੀਰ।
ਦੁਸ਼ਟ ਸੋਧਨ ਲਈ ਖ਼ਾਲਸਾ,
ਪਕੜ ਲਵੇ ਸ਼ਮਸ਼ੀਰ।

ਸਤਿ ਸੰਤੋਖ ਵਿਚਾਰ ਦਾ,
ਭਰਿਆ ਹੈ ਗੁਰ ਥਾਲ।
ਰਤਨ ਅਮੋਲਕ ਨਾਮ ਦਾ,
ਭੁੰਚੇ ਸਭ ਸੰਸਾਰ।
ਰਾਣਾ ਰੰਕ ਬਰਾਬਰੀ,
ਸਭ ਵਰਣਾਂ ਦੀ ਸਾਂਝ।
ਹੋਏ ਹਲੀਮੀ ਰਾਜ ਤਦ,
ਧਰਮ ਰਹੇ ਨਾ ਬਾਂਝ।
ਅੰਨ-ਧਨ ਉਦਯੋਗ ਤੇ,
ਸਾਰੇ ਵਣਜ ਵਪਾਰ।
ਸਭ ਖਲਕਤ ਦੇ ਭਲੇ ਲਈ,
ਸੋਹੇ ਇਹ ਸੰਸਾਰ।
ਮਿਟੇ ਕਲੇਸ਼ ਇਸ ਜੰਗ ਦਾ,
ਜੋ ਕਰਦੀ ਧਰਮ ਕੁਰੂਪ।
ਮਾਨਸ-ਖਾਣੀ ਡੈਣ ਇਹ,
ਰਹਿਣ ਨਾ ਦੇਵੇ ਸਲੂਕ।
ਝੁਲੇ ਝੰਡਾ ਅਮਨ ਦਾ,
ਵਿਗਸੇ ਵਿਵੇਕ ਗਿਆਨ।
ਇੰਝ ਭਵਿੱਖ ਵਿਚ ਧਰਮ ਦੀ,
ਕਰੀਏ ਸਭ ਪਛਾਣ।
ਪੰਥ ਹਿਤਕਾਰੀ ਸਤਿਗੁਰੂ,
ਸਦਾ ਇਹੋ ਹੀ ਚਾਹੁਣ,
ਸਦਾ ਰਲ-ਮਿਲ ਰਹਿਣ ਸਭ,
ਗੁਰੂ ਬ੍ਰਿਖ ਦੇ ਟਾਹਣ।

ਸਤਿਗੁਰੂ ਸਦਾ ਇਹ ਸੋਚਦੇ,
ਵਧੇ ਧਰਮ ਦੀ ਕਾਰ।
ਨਾਮ ਬਾਣੀ ਗੁਰ-ਕੀਰਤਨ,
ਰਖੀਏ ਰੀਤ ਸੰਭਾਲ।

ਗੁਰੂ ਨਾਨਕ ਦਾ ਆਗਮਨ,
ਹੋਇਆ ਜਦ ਅਵਤਾਰ।
ਧੁਰ ਦਰਗਾਹੋਂ ਆਏ ਸਨ,
ਰੂਪ ਗੀਤ ਦਾ ਧਾਰ।
ਛੂਹਿਆ ਜਦ ਸੀ ਧਰਤ ਨੂੰ,
ਰਾਗ ਨਾਦ ਵਿਸਮਾਦ।
ਗੂੰਜੇ ਤਾਲ ਮਿਰਦੰਗ ਸਨ,
ਬਝੇ ਵਿਚ ਸੁਰ-ਤਾਲ।
ਬਾਣੀ ਰਚੀ ਗੁਰਦੇਵ ਨੇ,
ਛੇੜ ਕੇ ਨਾਲ ਰਬਾਬ।
ਸਿੰਜਿਆ ਨਾਲ ਸੰਗੀਤ ਦੇ,
ਪੰਜ ਨਦੀਆਂ ਦਾ ਆਬ।
ਸਪਤ-ਸਿੰਧ ਧਾਰਾ ਵਗੀ,
ਬਾਣੀ ਦੀ ਝੁਣਕਾਰ।
ਰਾਗਾਂ ਰਿਸ਼ਤਾ ਜੋੜਿਆ,
ਬਾਣੀ ਨਾਲ ਵਿਚਾਰ।
ਰਾਗੀ ਰਬਾਬੀ ਸਭ ਜੁੜੇ,
ਢਾਡੀ ਕਰਨ ਵਿਖਿਆਨ।
ਰੀਤੀ ਮਹਾਂ ਸੰਗੀਤ ਦੀ,
ਸਤਿਗੁਰ ਥਾਪੀ ਆਣ।
ਭਾਈ ਗੁਰਦਾਸ ਫੁਰਮਾਇਆ,
ਕੈਸਾ ਵਾਹ ਕਮਾਲ।
ਘਰ ਘਰ ਬਾਬਾ ਗਾਵੀਏ,
ਤਾਲ ਮਰਦੰਗ ਸਿਤਾਰ।
ਕੀਰਤਨ ਤੇ ਸੰਗੀਤ ਦਾ,
ਜੋ ਵੱਡੀ ਗੁਰ-ਰੀਤ।
ਸਾਂਭੀ ਤੇ ਵਧਦੀ ਰਹੀ,
ਪ੍ਰਵਾਨ ਚੜ੍ਹੇ ਨਿਤ-ਨੀਤ।
ਪਰ ਹੁਣ ਇਸ ਰੀਤ ਵਿਚ,
ਆਇਆ ਵਡਾ ਨਿਘਾਰ।

ਇਸ ਦੀ ਰਖਿਆ ਲੋੜੀਏ,
ਰਾਗ ਰਤਨ ਭੰਡਾਰ।

ਸੰਗੀਤ ਸੰਮੇਲਨ ਰਚਿਆ,
ਵੱਡ ਕੀਰਤਨ ਦਰਬਾਰ।
ਰਾਗੀ ਆਏ ਚਲ ਕੇ,
ਰਾਗ ਰਤਨ ਭੰਡਾਰ।
ਨੇਮ ਥਾਪਿਆ ਸਤਿਗੁਰੂ,
ਕੀਰਤਨ ਕਰੋ ਮਹਾਨ।
ਤਾਰ-ਦਾਰ ਸਾਜ਼ਾਂ ਸਹਿਤ,
ਸ਼ੁੱਧ ਰਾਗ ਪਹਿਚਾਣ।
ਸ਼੍ਰੋਮਣੀ ਰਾਗੀ ਪਾਉਣਗੇ,
ਗੁਰੂ ਘਰ ਤੋਂ ਸਨਮਾਨ।
ਸਾਂਭੀ ਰਖੀਏ ਰੀਤ ਉਹ,
ਗੁਰ ਕੀਰਤਨ ਕਲਾ ਮਹਾਨ।
ਬਖ਼ਸ਼ੇ ਘੋੜੇ, ਮੱਝੀਆਂ,
ਤੇ ਗਊਆਂ ਦੇ ਦਾਨ।
ਨਾਲ ਰੋਕੜਾਂ ਵਸਤ ਸਭ,
ਸਭ ਦਾ ਆਦਰ ਮਾਣ।
ਗੁਰੂ ਘਰ ਕਲਾ ਸਾਹਿਤ ਦਾ,
ਵੱਡਾ ਜਾਣ ਸਰੋਤ।
ਏਥੋਂ ਉਤਮ ਕਲਾ ਦੀ,
ਸਦ-ਜਗਦੀ ਹੈ ਜੋਤ।

'ਲਾਹੌਰ ਸ਼ਹਿਰ, ਕਹਿਰ, ਜ਼ਹਿਰ',
ਸਤਿ ਗੁਰ ਵਾਕ ਮਹਾਨ।
ਬੁੱਚੜ-ਖਾਨਾ ਖੋਲ੍ਹਿਆ,
ਗੋਰੇ ਨੀਤੀ ਵਾਨ।
ਲਾਏ ਜੰਤਰ ਅਨੇਕ ਸਨ,
ਤੇ ਮਸ਼ੀਨੀ ਜਾਲ।

ਬਧ ਕਰਨ ਜੋ ਕਈ ਪਸ਼ੂ,
ਇਕੋ ਵਾਰ ਦੇ ਨਾਲ।
ਗੋ-ਵੱਧ ਹੁੰਦੀ ਵੇਖ ਕੇ,
ਉਠੀ ਵੱਡੀ ਲਹਿਰ।
ਗਊ ਰੱਖਿਆ ਕਰਨ ਹਿਤ,
ਰੋਕਣ ਲਈ ਇਹ ਕਹਿਰ।
ਸਤਿਗੁਰ ਭੈਣੀ ਸਾਹਿਬ ਵਿਚ,
ਰਚਿਆ ਯਗ ਮਹਾਨ।
ਹਵਨ ਕੁੰਡ ਬਣਾਇਆ,
ਵੱਖਰੀ ਜਿਸ ਦੀ ਸ਼ਾਨ।
ਕਈ ਪਾਠੀ ਰਲ ਬੈਠ ਕੇ,
ਸੁਚ-ਸੋਧ ਨੂੰ ਧਾਰ।
ਭਗੌਉਤੀ ਮਾਲਾ ਫੇਰਦੇ,
ਪੜ੍ਹਨ ਚੰਡੀ ਦੀ ਵਾਰ।
ਹੋਇਆ ਸੰਪੂਰਨ ਯਗ ਜਦੋਂ,
ਭੋਗ ਪਿਆ ਸੀ ਆਣ।
ਬੁੱਚੜ-ਖ਼ਾਨਾ ਬੰਦ ਹੋਇਆ,
ਗੁਰੂ ਸੱਚੇ ਦੀ ਸ਼ਾਨ।

ਅਖੰਡ ਪਾਠ ਤੇ ਸਹਿਜ ਪਾਠ,
ਗੁਰ ਕਰਾਏ ਬੇ-ਸ਼ੁਮਾਰ।
ਗਿਣਤੀ ਗਿਣੀ ਨਾ ਜਾਂਵਦੀ,
ਮੈਂ ਜਾਵਾਂ ਬਲਿਹਾਰ।
ਬਾਣੀ ਗੁਰੂ ਗ੍ਰੰਥ ਦੀ,
ਸ਼ਕਤੀ ਬੜੀ ਮਹਾਨ।
ਪਾਠਾਂ ਦੀਆਂ ਲੜੀਆਂ ਕਈ,
ਗੁਰੂ ਚਲਾਈਆਂ ਆਣ।
ਨਾਮ-ਬਾਣੀ ਦਾ ਆਸਰਾ,
ਨਾਮ ਬਾਣੀ ਪ੍ਰਸਾਰ।

ਸਤਿਗੁਰ ਨਿਤ ਵਰਤਾਉਂਦੇ,
ਇਹ ਧਰਮ ਦੀ ਕਾਰ।

### ਭਾਰਤੀ ਸੁਤੰਤਰਤਾ ਸੰਗਰਾਮ

ਸਤਿਗੁਰੂ ਰਾਮ ਸਿੰਘ ਨੇ,
ਜੋ ਜਗਾਈ ਜੋਤ।
ਆਜ਼ਾਦੀ ਦੇ ਸੰਗਰਾਮ ਵਿਚ,
ਆਵੇ ਨਹੀਂ ਖੜੋਤ।
ਕੌਮੀ ਲਹਿਰਾਂ ਉਠੀਆਂ,
ਕਰੀਏ ਦੇਸ਼ ਆਜ਼ਾਦ।
ਲਾਹਨਤ ਲਾਹ ਅੰਗਰੇਜ਼ ਦੀ,
ਹੋਵੇ ਦੇਸ਼ ਆਬਾਦ।
ਘਰ ਘਰ ਵਸੇ ਖ਼ੁਸ਼ੀ ਤਦ,
ਘਰ ਘਰ ਆਏ ਬਹਾਰ।
ਵੈਰ ਵਿਰੋਧ ਨੂੰ ਛੱਡ ਕੇ,
ਵਰਤੇ ਸਦਾ ਪਿਆਰ।
ਨਾਮਧਾਰੀ ਪੰਥ ਦਾ,
ਹੈ ਵੱਡਾ ਯੋਗਦਾਨ।
ਸੁਤੰਤਰਤਾ ਸੰਗਰਾਮ ਵਿਚ,
ਜਾਣੇ ਕੁੱਲ ਜਹਾਨ।
ਕੂਕਾ ਲਹਿਰ ਦੀ ਦੇਣ ਸੀ,
ਗ਼ਦਰੀਆਂ ਦਾ ਪ੍ਰਧਾਨ :
ਭੱਕਣਾ ਬਾਬਾ ਸੋਹਣ ਸਿੰਘ,
ਦੇਸ਼ ਭਗਤ ਮਹਾਨ।
ਮਹਾਰਾਜ ਨਿਹਾਲ ਸਿੰਘ
ਛੋਟਾ ਵੀਰ ਗੁਰਦਿਆਲ।
ਕੌਮੀ ਸੇਵਾ ਜੁੱਟ ਗਏ,
ਕਰਕੇ ਦ੍ਰਿੜ ਖ਼ਿਆਲ।
ਕੌਮੀ ਸਾਕਾ ਵਰਤਿਆ,
ਜਲ੍ਹਿਆਂ ਵਾਲੇ ਬਾਗ਼।

ਆਜ਼ਾਦੀ ਦੇ ਸੰਗਰਾਮ ਦਾ,
ਨਵਾਂ ਖੁੱਲ੍ਹਿਆ ਸੀ ਬਾਬ।
ਕੂਕਿਆਂ ਦਾ ਸੀ ਆਦਿ ਤੋਂ,
ਸ੍ਵਦੇਸ਼ੀ ਨਾਲ ਪਿਆਰ।
ਨਾ-ਮਿਲਵਰਤਣ ਲਹਿਰ ਨਾਲ,
ਹੈ ਸੀ ਖ਼ਰਾ ਵਿਹਾਰ।
ਗਾਂਧੀ ਜੀ ਨੇ ਦਸਿਆ,
ਲੈਣਾ ਹੈ ਸ੍ਵਰਾਜ।
ਅਹਿੰਸਾ ਤੇ ਅਸਹਿਯੋਗ ਨਾਲ,
ਸਤਿਆ ਗ੍ਰਹਿ ਨੂੰ ਧਾਰ।
ਮਨ-ਬਚ-ਕਰਮ ਦੇ ਸੂਰਮੇ,
ਜੋਧੇ ਸਨ ਬਲਕਾਰ।
ਵਿਚ ਆਜ਼ਾਦੀ ਲਹਿਰ ਦੇ,
ਕੁੱਦੇ ਬੇ-ਸ਼ੁਮਾਰ।
ਦੇਸ਼ ਭਗਤਾਂ ਰੱਲ ਕੇ ਜਦੋਂ,
ਮੰਡਿਆ ਇਹ ਸੰਗਰਾਮ।
ਚੁੱਕੀ ਚੌਕੀ ਭੈਣੀਓਂ,
ਜੋ ਪਵਿੱਤ ਗੁਰਧਾਮ।
ਅੱਧੀ ਸਦੀ ਦੇ ਜਬਰ ਤੋਂ,
ਹੋਇਆ ਗੁਰਧਾਮ ਆਜ਼ਾਦ।
ਫਿਰ ਵੀ ਇਸ ਨਗਰ ਤੇ,
ਰੱਖੀ ਅੱਖ ਸਰਕਾਰ

'ਕੂਕਾ' ਪੱਤਰ ਕੱਢਿਆ,
ਸਤਿਗੁਰ ਦੀਨ-ਦਿਆਲ।
ਆਜ਼ਾਦੀ ਦੇ ਇਤਿਹਾਸ ਦੀ,
ਬਾਲੀ ਜਿਸ ਮਸ਼ਾਲ।
'ਸਤਿਯੁਗ' ਦੇ ਪ੍ਰਕਾਸ਼ ਨੇ,
ਵੰਡਿਆ ਨਵਾਂ ਗਿਆਨ।

ਧਰਮ ਅਤੇ ਸੁਤੰਤਰਤਾ,
ਬਣੇ ਜਿਸ ਦੀ ਸ਼ਾਨ।

ਨੌਜਵਾਨ ਭਾਰਤ ਸਭਾ,
ਅਤੇ ਅਕਾਲੀ ਲਹਿਰ।
ਬੱਬਰ ਅਕਾਲੀ ਸੂਰਮੇ,
ਕਿਰਤੀ ਦਲ ਦਲੇਰ।
ਕਮਿਸ਼ਨ ਸਾਈਮਨ ਆਇਆ,
ਗਜਿਆ ਪੰਜਾਬੀ ਸ਼ੇਰ।
ਲਾਜਪਤ ਰਾਏ ਬੀਰ ਦੀ,
ਮਹਿਮਾ ਹੋਈ ਚੌਫ਼ੇਰ।
ਭਗਤ ਸਿੰਘ, ਰਾਜਗੁਰੂ,
ਸੁਖਦੇਵ ਸ਼ਹੀਦ ਮਹਾਨ।
ਸੁੱਤੀ ਕੌਮ ਜਗਾ ਗਏ,
ਅਣਖੀ ਸ਼ੇਰ ਜਵਾਨ।
ਰਾਵੀ ਕੰਢੇ ਲਾਹੌਰ ਵਿਚ,
ਹੋਇਆ ਵੱਡ ਇਜਲਾਸ।
ਪੂਰਨ ਆਜ਼ਾਦੀ ਲੈਣ ਲਈ,
ਮੱਤਾ ਹੋਇਆ ਸੀ ਪਾਸ।
ਸਮਾਗਮ ਦਾ ਪ੍ਰਧਾਨ ਸੀ,
ਪੰਡਤ ਜਵਾਹਰ ਲਾਲ।
ਨਵ-ਭਾਰਤ ਇਤਿਹਾਸ ਵਿਚ,
ਜੋ ਹੈ ਬੇ-ਮਿਸਾਲ।
ਇਸ ਸਮਾਗਮ ਵਿਚ ਸੀ,
ਕੂਕਿਆਂ ਦਾ ਜੋ ਭਾਗ।
ਸਦਾ ਰਹੇਗਾ ਯਾਦ ਉਹ,
ਇਕ ਸੁਨਹਿਰੀ ਬਾਬ।
ਲੰਗਰ ਦਾ ਪ੍ਰਬੰਧ ਤੇ,
ਜਲੂਸ ਦੀ ਵੱਡੀ ਸ਼ਾਨ।

ਵਾਧਾ ਕੀਤਾ ਕੂਕਿਆਂ,
ਹੁੰਮ-ਹੁਮਾ ਕੇ ਆਣ।

ਲੁਧਿਆਣੇ ਦੇ ਨਗਰ ਵਿਚ,
ਪਰਜਾ-ਮੰਡਲ ਲਹਿਰ।
ਵੱਡਾ ਸਮਾਗਮ ਰਚਿਆ,
ਰਹਿਣ ਨਾ ਦੇਣੇ ਗ਼ੈਰ।
ਘੋੜੇ ਆਏ ਭੈਣੀਓਂ,
ਸ਼ਾਨਦਾਰ ਜਲੂਸ।
ਨਹਿਰੂ, ਗੁਰਪ੍ਰਤਾਪ ਸਿੰਘ,
ਬੱਝ ਗਏ ਇਕ ਸੂਤ।
ਜਵਾਹਰ ਲਾਲ ਨੂੰ ਲੈ ਗਏ,
ਫਿਰ ਗੁਰ ਭੈਣੀ ਸਾਹਿਬ।
ਸਾਂਭ ਰਖੀ ਇਤਿਹਾਸ ਨੇ,
ਜਿਸ ਦੀ ਮਿੱਠੀ ਯਾਦ।
ਹਿੰਦੂ ਮੁਸਲਿਮ ਮੇਲ ਦਾ,
ਹੋਇਆ ਇਕੱਠ ਮਹਾਨ।
ਚਾਹੁੰਦੇ ਸੀ ਗੁਰਦੇਵ ਇਹ,
ਫ਼ਿਰਕੇ ਇਕ ਹੋ ਜਾਣ।
ਇਕੋ ਦੇਸ਼ ਦੇ ਨਾਗਰਿਕ ਸਭ,
ਰਲ ਕੇ ਕਰਨ ਗੁਜ਼ਰਾਨ।
ਦੁਈ-ਦੁਵੈਤ ਨੂੰ ਭੁਲ ਕੇ,
ਚਮਕੇ ਦੇਸ਼ ਦੀ ਸ਼ਾਨ।
ਬਿਰਲੇ ਸੇਠ ਨੇ ਚਾਹਿਆ,
ਇਸ ਰਿਸ਼ੀਆਂ ਦੇ ਧਾਮ :
ਕਰਾਂ ਮੰਦਰ ਵੱਡ ਸਾਜ ਕੇ,
ਏਕੇ ਨੂੰ ਪ੍ਰਣਾਮ।
ਤਦ ਸਤਿਗੁਰੂ ਫ਼ਰਮਾਇਆ,
ਡੂੰਘੇ ਨੀਤੀਵਾਨ।

'ਸਾਧ ਸੰਗਤ ਦਾ ਆਸਰਾ,
ਓਟ ਰਖੀ ਭਗਵਾਨ।
ਮੈਂ ਤਾਂ ਦਾਸ ਹਾਂ ਲੋਹ ਦਾ,
ਲੰਗਰ ਸਤਿਗੁਰ ਰਾਮ।
ਵੰਡਾਂ ਦਾਤਾਂ ਉਸ ਦੀਆਂ,
ਨਾਮ ਦਾਨ ਇਸ਼ਨਾਨ।
ਦਿਲ ਵਿਚ ਵੱਡੀ ਰੀਝ ਹੈ,
ਹੋਵੇ ਦੇਸ਼ ਆਜ਼ਾਦ।
ਰਲ ਮਿਲ ਸਾਰੇ ਰਹਿਣ ਤਦ,
ਵੈਰ ਵਿਰੋਧ ਤਿਆਗ।
ਖੇਤੀ ਤੇ ਉਦਯੋਗ ਵਿਚ,
ਹੋਵੇ ਦੇਸ਼ ਖ਼ੁਸ਼ਹਾਲ।
ਪਸ਼ੂ ਧਨ ਦੀ ਦੇਸ਼ ਵਿਚ,
ਹੋਵੇ ਸਦਾ ਸੰਭਾਲ।
ਚੰਗੀਆਂ ਗਊਆਂ, ਬਲੀ ਬੈਲ,
ਮੱਝਾਂ, ਘੋੜੇ ਮਾਲ।
ਉਨਤੀ ਕਰੀਏ ਦੇਸ਼ ਦੀ,
ਲਈਏ ਨਸਲ ਸੁਧਾਰ।
ਇਸ ਬੰਨੇ ਗੁਰਦੇਵ ਨੇ,
ਲਾਇਆ ਬਹੁਤ ਧਿਆਨ।
ਪਸ਼ੂ ਧਨ ਗੁਰਦੇਵ ਦੀ,
ਹੋਈ ਨਿਆਰੀ ਸ਼ਾਨ।
ਅਸ੍ਵਪਾਲ ਮਹੀਂਪਾਲ,
ਸਤਿਗੁਰੂ ਸਨ ਗੋਪਾਲ।
ਘਰ ਘਰ ਚੰਗੇ ਮਾਲ ਨੂੰ,
ਵੰਡਿਆ ਦੀਨ ਦਿਆਲ।

ਨਾਭੇ ਦੇ ਰਾਜੇ ਜਦੋਂ,
ਕੀਤੀ ਭੂਮੀ ਦਾਨ।

ਲਾਲ ਜਦੋਂ ਘਰ ਜਨਮਿਆ,
ਸਤਿਗੁਰੂ ਦੇ ਵਰਦਾਨ।
ਜੰਗਲ ਬੀੜ ਸਵਾਰ ਕੇ,
ਧਰਤ ਹੋਈ ਅਬਾਦ।
ਵੰਡੀ ਸਿਖਾਂ ਵਿਚ ਤਦ,
ਵਰਤਾਇਆ ਸੀ ਸਾਮ-ਵਾਦ।
ਹੱਥੀਂ ਕੱਹੀ ਪਕੜ ਕੇ,
ਪੱਧਰੀ ਕੀਤੀ ਭੌਏਂ।
ਕਿਰਤ ਕਰਨ ਵੰਡ ਛਕਣ ਦੀ,
ਦੱਸੀ ਜੁਗਤਿ ਸੰਜੋਏ।

ਯੁਧ ਛਿੜਿਆ ਸੰਸਾਰ ਵਿਚ,
ਕੌਮਾਂ ਭਿੜੀਆਂ ਆਣ।
ਉਲਝਿਆ ਬਿਖੜੀ ਖੇਡ ਵਿਚ,
ਭਾਰਤ ਦਾ ਹੁਕਮਰਾਨ।
ਫਸਿਆ ਦੁਸ਼ਮਣ ਦੇਖ ਕੇ,
ਸੁਤੰਤਰਤਾ ਦੀ ਲਹਿਰ।
ਨਵੇਂ ਜੋਸ਼ ਵਿਚ ਉਭਰੀ,
ਲਈਏ ਦੁਸ਼ਮਣ ਘੇਰ।
ਨੀਤੀਵਾਨ ਸਾਮਰਾਜ ਨੇ,
ਖੋਟੀ ਚਲੀ ਚਾਲ।
ਵੰਡ ਦਈਏ ਇਸ ਦੇਸ਼ ਨੂੰ,
ਫੁਟ ਦਾ ਤਣ ਕੇ ਜਾਲ।
ਧਰਮ ਦਾ ਬੁਰਕਾ ਪਹਿਨ ਕੇ,
ਫੁਟ ਹੋਈ ਪ੍ਰਧਾਨ
ਇਕ ਦੂਜੇ ਨੂੰ ਮਾਰਨਾ,
ਦਿਲ ਵਿਚ ਲਿਆ ਸੀ ਠਾਨ।
ਦੂਜਾ ਯੁਧ ਸੀ ਮੁਕਿਆ,
ਹੋਇਆ ਦੇਸ਼ ਆਜ਼ਾਦ।

ਧਰਤੀ ਲਹੂ ਲੁਹਾਣ ਹੋਈ,
ਫ਼ਿਰਕੂ ਹੋਏ ਫ਼ਸਾਦ।
ਲੋਕ ਲਹਿਰ ਦੇ ਆਸਰੇ,
ਹੋਈ ਜਦ ਪ੍ਰਭਾਤ।
ਸੂਰਜ ਨਜ਼ਰ ਨਾ ਆਂਵਦਾ,
ਪਸਰੀ ਕਾਲੀ ਰਾਤ।
ਕੋਹੀ ਗਈ ਮਨੁੱਖਤਾ,
ਨਾਰੀ ਦਾ ਅਪਮਾਨ।
ਮਾਨਵ ਵਹਿਸ਼ੀ ਹੋ ਗਿਆ,
ਕੂੜ੍ਹ ਫਿਰੇ ਪ੍ਰਧਾਨ।
ਧਰਮ ਕਰਮ ਸਭ ਛਿੱਪ ਗਏ,
ਹੋਇਆ ਰਾਜ ਸ਼ੈਤਾਨ।
ਰੁੜ੍ਹ ਗਏ ਇਸੇ ਕਾਂਗ ਵਿਚ,
ਘੱਟ ਰਹੇ ਇਨਸਾਨ।

## ਦੇਸ਼ ਵੰਡ

ਦੇਸ਼ ਵੰਡ ਜਦ ਹੋ ਗਈ,
ਖਿੱਚੀ ਗਈ ਲਕੀਰ।
ਰੌਲਾ ਮਚਿਆ ਦੇਸ਼ ਵਿਚ,
ਕੌਣ ਬੰਨ੍ਹਾਵੇ ਧੀਰ।
ਮਹਾਤਮਾ ਗਾਂਧੀ ਦੇਸ਼ ਦਾ,
ਰਾਸ਼ਟਰ ਪਿਤਾ ਸੁਜਾਨ।
ਸਤਿ ਅਹਿੰਸਾ ਨਾਲ ਉਹ,
ਚਾਹੇ ਅਮਨ-ਅਮਾਨ।
ਮਾਨਵ-ਧਰਮ ਨੂੰ ਪਾਲਦਾ,
ਹੋਇਆ ਜਦੋਂ ਸ਼ਹੀਦ।
ਧਰਤ ਅਰਸ਼ ਸਭ ਰੋਏ ਸਨ,
ਨਿਭੀ ਧਰਮ ਦੀ ਰੀਤ।
ਬਾਪੂ ਗਾਂਧੀ ਦੀ ਕਥਾ,
ਰਹਿਸੀ ਜੁੱਗਾਂ ਤੀਕ।

ਖ਼ੂਬ ਨਿਭਾਈ ਉਸ ਨੇ,
ਮਾਨਵ-ਧਰਮ ਪ੍ਰੀਤ।

ਜਾਣੀ-ਜਾਣ ਗੁਰਦੇਵ ਨੇ,
ਵਿਚ ਪੱਛਮੀ ਪੰਜਾਬ।
ਦਿਤਾ ਘਲ ਸੰਦੇਸ਼ ਸੀ,
ਛੱਡ ਆਓ ਦੇਸ਼-ਸ਼ਤਾਬ।
ਜਾਣ ਲਿਆ ਸੀ ਆਪ ਨੇ,
ਹੋਣੇ ਬਹੁਤ ਫ਼ਸਾਦ।
ਬਚ ਕੇ ਨਿੱਕਲ ਆਉਣ ਸਭ,
ਪਹੁੰਚੇ ਨਾ ਅਜ਼ਾਬ।
ਬੁਲ੍ਹੇ ਸ਼ਾਹ ਦਾ ਕਥਨ ਜੋ,
ਮੁੜ ਹੋਇਆ ਸਾਕਾਰ।
ਦੋਹਾਂ ਪੰਜਾਬਾਂ ਵਿਚ ਸੀ,
ਮਚੀ ਹਾਹਾਕਾਰ।
'ਦਰ ਖੁਲ੍ਹਾ ਹਸ਼ਰ ਅਜ਼ਾਬ ਦਾ,
ਬੁਰਾ ਹਾਲ ਹੋਇਆ ਪੰਜਾਬ ਦਾ।'
ਫੈਲੀ ਦਾਵਾਨਲ ਸੀ,
ਜਦ ਆ ਕੇ ਚੌਫੇਰ।
ਨਫ਼ਰਤ ਵਹਿਸ਼ੀਪੁਨੇ ਨੇ,
ਲਿਆ ਦੇਸ਼ ਜਦ ਘੇਰ।
ਭੈਣੀ ਸਾਹਿਬ ਦੀ ਧਰਤ ਤੇ,
ਠੰਢ ਵਰਤੀ ਸੀ ਆਣ।
ਸਾਂਝੇ ਲੰਗਰੋਂ ਛਕਣ ਪਏ,
ਸਿਖ, ਹਿੰਦੂ, ਮੁਸਲਮਾਨ।
ਜਬਰ, ਕਹਿਰ ਗੁਰੂ ਰੋਕਿਆ,
ਬਣ ਸਭਨਾਂ ਦੀ ਢਾਲ।
ਥਾਉਂ-ਥਾਈਂ ਬਿਠਾ ਦਿਤੇ,
ਬਿਰਦ ਰਖਿਆ ਪਾਲ।

ਲੰਗਰ ਹਰ ਦਮ ਵਰਤਦਾ,
ਵਸਤਾਂ ਦਾ ਭੰਡਾਰ।
ਲੋੜਵੰਦ ਲੈਂਦੇ ਰਹੇ,
ਵਸਤ ਲੋੜ ਅਨੁਸਾਰ।
ਖ਼ੂਨ-ਖਰਾਬੇ ਵਿਚ ਵੀ,
ਨਿਭਿਆ ਪ੍ਰੇਮ ਦਾ ਨੇਮ।
ਜਿੰਦਾਂ ਦੀ ਰੱਖਿਆ ਕਰੀ,
ਰਹੇ ਕੁਸ਼ਲ ਤੇ ਖੇਮ।
ਹਲਤ-ਪਲਤ ਦਾ ਰਾਖਾ ਗੁਰੂ,
ਹੋਇਆ ਆਪ ਸਹਾਇ।
ਮੌਤ ਦੇ ਮੂੰਹੋਂ ਸਿਖ ਕਈ,
ਸਤਿਗੁਰ ਲਏ ਬਚਾਇ।

## ਨਵ-ਨਿਰਮਾਣ

ਦੂਰ ਦ੍ਰਿਸ਼ਟੇ ਸਤਿਗੁਰੂ,
ਮੌਕਾ ਲਿਆ ਸੰਭਾਲ।
ਕਾਫ਼ੀ ਪਿੰਡ ਖ਼ਰੀਦ ਲਏ,
ਪਹਿਲਾਂ ਹੀ ਇਕ ਸਾਲ।
ਆਏ ਜਦ ਸ਼ਰਨਾਰਥੀ,
ਲਏ ਅਪਣੇ ਲੜ ਲਾਏ।
ਸਸਤੇ ਮੁਲੋਂ ਧਰਤ ਨੂੰ,
ਦਿਤਾ ਗੁਰੂ ਵੰਡਾਏ।
ਜਦ ਉਹ ਬੰਜਰ ਧਰਤ ਸਭ,
ਮੁੜ ਹੋਈ ਆਬਾਦ।
ਰਕੜ ਰੋਹੀ ਮੌਲ ਪਈ,
ਹੋਈ ਸਭ ਸੈਰਾਬ।
ਅਜ ਧਰਤੀ ਦਾ ਖੰਡ ਇਹ,
ਮੌਲੇ ਵਾਂਗ ਬਹਾਰ।
ਫ਼ਸਲਾਂ, ਬਾਗ਼ਾਂ, ਬੂਟਿਆਂ,
ਖਿੜੇ ਪਈ ਗੁਲਜ਼ਾਰ।

ਮਾਤਾ ਜੀ ਦੇ ਨਾਮ ਤੇ,
ਜੀਵਨ ਨਗਰ ਆਬਾਦ।
ਇਕ ਵਿਦਿਆਲਾ ਖੋਲ੍ਹਿਆ,
ਗੁਰ ਹਰੀ ਸਿੰਘ ਦੀ ਯਾਦ।

ਦੇਸ਼ ਸੁਤੰਤਰ ਹੋ ਗਿਆ,
ਬਣਿਆ ਨਵਾਂ ਵਿਧਾਨ।
ਚੋਣਾਂ ਹੋਈਆਂ ਦੇਸ਼ ਵਿਚ,
ਲੋਕਤੰਤਰ ਪ੍ਰਧਾਨ।
ਉਹੋ ਨੀਤੀਵਾਨ ਜੋ,
ਕਰਦੇ ਸਨ ਸੰਗਰਾਮ।
ਸ਼ਕਤ ਮਿਲੀ ਜਦ ਉਨ੍ਹਾਂ ਨੂੰ,
ਤਾਂ ਹੋ ਗਏ ਬਦਨਾਮ।
ਸਤਿ ਅਹਿੰਸਾ ਵਾਲੜਾ,
ਨਹੀਂ ਸੀ ਇਹ ਸੁਰਾਜ।
ਸੁਪਨਾ ਗਾਂਧੀ ਦਾ ਨਹੀਂ,
ਨਾ ਕਲਪਿਤ ਰਾਮ ਰਾਜ।
ਚਾਲੇ ਤੱਕ ਸਰਕਾਰ ਦੇ,
ਸਤਿਗੁਰੂ ਹੋਏ ਨਿਰਾਸ਼।
ਨਹਿਰੂ ਵਰਗੇ ਆਗੂ 'ਤੇ,
ਹੈ ਸੀ ਵੱਡੀ ਆਸ।
ਗਊ ਰੱਖਿਆ ਤੇ ਵਿਸ਼ਵ-ਅਮਨ,
ਭਲੀ ਲਹਿਰ ਦੀ ਕਾਰ।
ਇਨ੍ਹਾਂ ਆਦਰਸ਼ਾਂ ਨੂੰ ਹੀ,
ਕਰਦੇ ਗੁਰੂ ਪਿਆਰ।
ਪਸ਼ੂ ਧਨ ਦੀ ਵ੍ਰਿਧੀ ਹੋਵੇ,
ਖੇਤੀ ਵਿਚ ਸੁਧਾਰ।
ਖੁਲ੍ਹਣ ਨਵ ਉਦਯੋਗ ਕਈ,
ਕਿਰਤ ਦਾ ਸਤਿਕਾਰ।

ਦੇਸ਼ ਵਿਚ ਸੀ ਵੱਧ ਰਿਹਾ,
ਨਵਾਂ ਭ੍ਰਿਸ਼ਟਾਚਾਰ।
ਗ਼ਰਜ਼ਾਂ ਕਾਰਨ ਲੋਕ-ਹਿੱਤ,
ਘਟਦਾ ਜਾਏ ਪਿਆਰ।
ਫਿਰ ਵੀ ਗੁਰ ਪ੍ਰਤਾਪ ਸਿੰਘ,
ਧਰਮ-ਕਰਮ ਦੀ ਕਾਰ
ਖ਼ੂਬ ਨਿਭਾਈ ਆਪ ਨੇ,
ਹੋਈ ਜੈ ਜੈ ਕਾਰ।
ਪਰ ਕੁਝ ਨੀਤੀਵਾਨ ਸਨ,
ਦਿਲੋਂ ਰਖਦੇ ਵੈਰ।
ਆਪ ਸਦਾ ਨਿਰਭੈ ਸਨ,
ਕਿਸੇ ਨਾਲ ਨਾ ਵੈਰ।
ਸਾਹਿਤ, ਕਲਾ, ਸੰਗੀਤ ਨਾਲ,
ਕਰਦੇ ਰਹੇ ਪ੍ਰੀਤ।
ਵਿਦਵਾਨਾਂ ਦੇ ਕਦਰਦਾਨ,
ਕਲਮਕਾਰ ਦੇ ਮੀਤ।
ਬਖ਼ਸ਼ਿਸ਼ ਕੀਤੀ ਜਿਨ੍ਹਾਂ ਤੇ,
ਬਣ ਗਏ ਪੁਰਖ ਸੁਜਾਨ।
ਹਰ ਮੰਡਲ ਵਿਚ ਹੋਇਆ,
ਉਨ੍ਹਾਂ ਦਾ ਸਨਮਾਨ।
ਮਾਂ-ਬੋਲੀ ਪੰਜਾਬ ਦੀ,
ਨਾਲ ਸੀ ਬਹੁਤ ਪਿਆਰ।
ਗਿਰਦੇ ਜੁੜਦੇ ਆਪ ਦੇ,
ਉੱਚੇ ਸਾਹਿੱਤਕਾਰ।
ਆਲਮ ਸੰਤ ਨਿਧਾਨ ਸਿੰਘ,
ਚਕ੍ਰਵਰਤੀ ਸੁਜਾਨ।
ਅਮਰ ਭਾਰਤੀ, ਨਿਹਾਲ ਸਿੰਘ,
ਨਾਹਰ ਸਿੰਘ ਵਿਦਵਾਨ।
ਦਰਦ, ਆਜ਼ਾਦ, ਗੁਰਬਖਸ਼ ਸਿੰਘ,
ਤ੍ਰਿਲੋਕ ਸਿੰਘ ਤੂਫ਼ਾਨ।

ਥਾਪੜਾ ਮਿਲਿਆ ਕਈਆਂ ਨੂੰ,
ਪ੍ਰੀਤਮ ਕਵੀ ਨੂੰ ਮਾਣ।
ਵਹਿਮੀ ਸੇਵਕ ਤਰਨ ਸਿੰਘ,
ਜੱਸ-ਜੀਵਨ ਸਾਹਿਤਕਾਰ।
ਆਤਮਾ ਸਿੰਘ ਸਨ ਖਤਰਾ,
ਬਿਸ਼ਨ ਸਿੰਘ ਇਤਿਹਾਸਕਾਰ।
ਪਰ ਸਭ ਤੋਂ ਵਧ ਸੀ ਆਪ ਨੂੰ,
ਸੰਤਾਂ ਨਾਲ ਪਿਆਰ।
ਨਾਮ ਸਿਮਰਨ ਪਏ ਕਰਨ ਜੋ,
ਬੱਝੇ ਸੱਚ ਆਚਾਰ।
ਮਹਾਂ ਪੁਰਸ਼ਾਂ ਦੀ ਰੀਤ ਜੋ,
ਸੁਣਦੇ ਨਾਲ ਧਿਆਨ।
ਕਥਾ ਗੁਰੂ ਇਤਿਹਾਸ ਦੀ,
ਕਰਦੇ ਆਪ ਬਿਆਨ।
ਵਚਨ ਸਦਾ ਗੁਰੂਦੇਵ ਦੇ,
ਮਿੱਠੇ ਸ਼ਹਿਦ ਸਮਾਨ।
ਅਨੁਭਵ ਗਿਆਨ ਦੇ ਰਤਨ ਸਨ,
ਲਾਲ ਬਹੁ-ਮੁਲਵਾਨ।
ਅਜ ਵੀ ਜੋ ਕੋਈ ਸੁਣ ਲਵੇ,
ਸ਼ਾਂਤੀ ਮਿਲੇ ਮਹਾਨ।
ਕਾਂਇਆ-ਕਲਪ ਹੋ ਜਾਂਵਦੀ,
ਗੁਰ-ਚਰਨਾਂ ਦਾ ਧਿਆਨ।
ਮਹਿਮਾ ਗੁਰ ਪ੍ਰਤਾਪ ਦੀ,
ਚਮਕੇ ਧੁੱਪ ਸਮਾਨ।
ਗਗਨ ਮੰਡਲ ਸੂਰਜ ਸੋਹੇ,
ਬਖ਼ਸ਼ੇ ਜੀਵਨ ਦਾਨ।
ਫਿਰ ਵੀ ਬਦਲੀ ਕਦੀ ਕਦੀ,
ਲੈਂਦੀ ਰਵੀ ਲੁਕਾਏ।

ਸਾਯਾ-ਬਦਲੀ ਥਿਰ ਨਹੀਂ,
ਸੂਰਜ ਸਦਾ ਰਹਾਏ।

ਪੂਰੇ ਪੰਜਾਹ ਦੇ ਤਿੰਨ ਸਾਲ,
ਗੁਰੂਤਵ ਵਾਲੀ ਕਾਰ।
ਖ਼ੂਬ ਨਿਭਾਈ ਗੁਰਾਂ ਨੇ,
ਧਰਮ-ਕਰਮ ਵਿਸਥਾਰ।
ਅਟੱਲ-ਪ੍ਰਤਾਪੀ ਪਰਮ-ਪੁਰਖ,
ਦੇਸ਼ ਭਗਤ ਮਹਾਨ।
ਪਤਿਤ-ਪਾਵਨ ਗੁਰ ਸੂਰਮਾ,
ਲੋਚੇ ਸਰਬ-ਕਲਿਆਨ।
ਇਨਸਾਨਾਂ ਦਾ ਪਾਰਖੂ,
ਮਾਨਵ ਸਿਰਜਨਹਾਰ।
ਧਰਮ-ਕਰਮ ਦ੍ਰਿੜਾਉਂਦਾ,
ਰਖਿਅਕ ਵਿਚ ਸੰਸਾਰ।
ਹਲਤ-ਪਲਤ ਸੰਵਾਰਦਾ,
ਭਿੰਨੀ ਮਹਿਕ ਗੁਲਾਬ।
ਕੰਵਲ-ਹਾਰ ਅਡੋਲ ਉਹ,
ਸ਼ਾਂਤੀ ਸਹਿਜ ਅਵਤਾਰ।
ਗੁਰ ਪ੍ਰਤਾਪ ਦੇ ਚਰਨਾਂ ਦਾ,
ਜੋ ਕੋਈ ਧਰੇ ਧਿਆਨ।
ਜਨਮ-ਮਰਨ ਤੋਂ ਮੁਕਤ ਹੋਏ,
ਪਾਵੇ ਆਦਰ-ਮਾਣ।
ਸੁਪਨੇ ਦੇ ਵਿਚ ਜੇ ਕਦੀ,
ਹੋ ਜਾਵੇ ਦੀਦਾਰ।
ਚਾਰ ਪਦਾਰਥ ਪਾ ਲਵੇ,
ਵੁੱਠੇ ਅੰਮ੍ਰਿਤ-ਧਾਰ।

ਉਨੀਂ ਸੌ ਉਨਾਠ੍ਹ ਸੀ,
ਬਾਈ ਅਗਸਤ ਦੀ ਰਾਤ।
ਹੋਰ ਘਨੇਰੀ ਹੋ ਗਈ,
ਇਸ ਦੀ ਗੂੜ੍ਹੀ ਛਾਪ।
ਜੋਤੀ ਜੋਤ ਸਮਾਇ ਗਏ,
ਗਏ ਪ੍ਰਲੋਕ ਸਿਧਾਰ।
ਦੇਵ ਲੋਕ ਵਿਚ ਇਸ ਸਮੇਂ,
ਹੋਈ ਜੈ ਜੈ ਕਾਰ।
ਪਰ ਫਾਨੀ ਸੰਸਾਰ ਵਿਚ,
ਛਾਇਆ ਸੀ ਅੰਧਕਾਰ।
ਭੈਣੀ ਸਾਹਿਬ ਨੇ ਸਾਂਭਿਆ,
ਇਹ ਵੀ ਗੁਰ-ਇਤਿਹਾਸ।
ਰੈਣ ਗਈ, ਦਿਨ ਚੜ੍ਹ ਪਿਆ,
ਉਦੈ ਹੋਇਆਂ ਫਿਰ ਭਾਨ।
ਗੁਰੂ ਜੋਤ ਜਗਜੀਤ ਸਿੰਘ,
ਪ੍ਰਗਟ ਹੋਈ ਆਣ।
ਮਹਿਮਾ ਗੁਰ ਪ੍ਰਤਾਪ ਅਨੰਤ,
ਬੇਅੰਤ ਨਾ ਹੋਏ ਬਿਆਨ।
ਜੋ ਗੁਰ ਚਾਨਣ ਬਖ਼ਸ਼ਿਆ,
ਦਿੱਤਾ ਲਿਖ ਬਿਆਨ।
ਭੁੱਲਣਹਾਰ ਮੈਂ ਸਦਾ ਹੀ,
ਸਤਿਗੁਰ ਸਦ ਮਿਹਰਬਾਨ।
ਟੁੱਟੇ-ਫੁੱਟੇ ਕਾਵਿ ਨੂੰ,
ਕਰ ਲੈਸਣ ਪ੍ਰਵਾਨ।



# 7. ਮਿਹਰਬਾਨ ਸਤਿਗੁਰੂ

'ਜੈਸਾ ਸਤਿਗੁਰੁ ਸੁਣੀਦਾ
ਤੈਸੋ ਹੀ ਮੈ ਡੀਠੁ।
ਵਿਛੁੜਿਆ ਮੇਲੇ ਪ੍ਰਭੂ
ਹਰਿ ਦਰਗਹ ਕਾ ਬਸੀਠੁ।
ਹਰਿਨਾਮੋ ਮੰਤ੍ਰ ਦ੍ਰਿੜਾਇਦਾ
ਕਟੈ ਹਉਮੈ ਰੋਗੁ।
ਨਾਨਕ ਸਤਿਗੁਰੁ ਤਿਨਾ ਮਿਲਾਇਆ
ਜਿਨਾ ਧੁਰੇ ਪਇਆ ਸੰਜੋਗੁ।'

**ਪ੍ਰਥਮ ਦਰਸ਼ਨ**

ਸਤਿਗੁਰੂ ਪ੍ਰਤਾਪ ਸਿੰਘ,
ਗਏ ਪ੍ਰਲੋਕ ਸਿਧਾਰ।
ਕਾਲੇ ਹਾਸ਼ੀਏ ਦੇ ਕੇ,
ਭਰੇ ਸਨ ਸਭ ਅਖ਼ਬਾਰ।
ਹਰ ਅਖ਼ਬਾਰ ਨੇ ਅਰਪਿਆ,
ਸ਼ਰਧਾ ਤੇ ਸਤਿਕਾਰ।
ਸ਼ਰਧਾਂਜਲੀ ਲੇਖ ਅਨੇਕ ਸਨ,
ਸਮਗਰੀ ਬੇ-ਸ਼ੁਮਾਰ।
ਗੁਰ ਪ੍ਰਤਾਪ ਦੇ ਗੁਣਾਂ ਦਾ,
ਕੀਤਾ ਖ਼ੂਬ ਬਿਆਨ।
ਮੈਂ ਵੀ ਪੜ੍ਹਿਆ ਉਨ੍ਹਾਂ ਨੂੰ,
ਵਾਚਿਆ ਨਾਲ ਧਿਆਨ।

ਚੇਤੇ ਕੀਤਾ ਉਹ ਸਮਾਂ,
ਲੇਖਕ ਸਭਾ ਇਜਲਾਸ।
ਦਰਸ਼ਨ ਦਿਤੇ ਸਤਿਗੁਰੂ,
ਜਿਸ ਦਾ ਵੱਡ ਪ੍ਰਤਾਪ।
ਕੇਂਦਰੀ ਲੇਖਕ ਸਭਾ ਨੂੰ,
ਕੀਤੀ ਭੂਮੀ ਦਾਨ।
ਬਣੇ ਇਸ ਸਭਾ ਦਾ,
ਪੱਕਾ ਕੋਈ ਸਥਾਨ।
ਸ਼ੋਕ! ਪਰ ਇਸ ਦਾਤ ਨੂੰ,
ਸਕੇ ਨਹੀਂ ਸੰਭਾਲ।
ਕੇਂਦਰੀ ਲੇਖਕ ਸਭਾ ਦੇ,
ਵੱਡੇ ਅਹੁਦੇਦਾਰ।
ਮਨ ਮੇਰੇ ਵਿਚ ਉਭਰੀ,
ਸਤਿਗੁਰ ਦੀ ਤਸਵੀਰ।
ਸ਼ਾਂਤ-ਅਸ਼ਾਂਤ ਦੀ ਦਸ਼ਾ ਸੀ,
ਧੀਰ ਤੇ ਕੁਝ ਅਧੀਰ।
ਇਹ ਵੀ ਸਮਾਚਾਰ ਸੀ,
ਹੁਣ ਸਤਿਗੁਰੂ ਜਗਜੀਤ।
ਨਾਮਧਾਰੀ ਪੰਥ ਦੇ,
ਮੁਖੀ ਹੋਏ ਸੁਨੀਤ।
ਗਦੀ-ਨਸ਼ੀਨੀ ਦਾ ਦਿਵਸ,
ਮਿਥਿਆ ਗਿਆ ਸੀ ਖ਼ਾਸ।
ਵੱਡਾ ਸਮਾਗਮ ਹੋਵੇਗਾ,
ਸਭਨਾਂ ਨੂੰ ਸੀ ਆਸ।
ਸੁਣੀ ਜਦ ਇਹ ਖ਼ਬਰ,
ਸੰਗਤਾਂ ਘਤੀ ਵਹੀਰ।
ਭੈਣੀ ਸਾਹਿਬ ਨੂੰ ਤੁਰ ਪਈ,
ਲੋਕਾਂ ਦੀ ਵੱਡ-ਭੀੜ।
ਕਈਆਂ ਦੇ ਮਨ ਚਾਉ ਸੀ,
ਗੁਰ-ਦਰਸ਼ਨ ਦੀ ਸਿੱਕ।

ਦਰਸ਼ਨ ਕਰਕੇ ਗੁਰੂ ਦਾ,
ਮਨ ਜਾਵੇਗਾ ਟਿੱਕ।
ਪਰ ਕਈਆਂ ਦੇ ਮਨਾਂ ਵਿਚ,
ਆਈ ਇਹ ਵਿਚਾਰ।
ਇਸ ਇਤਿਹਾਸਕ ਸਮੇਂ ਨੂੰ,
ਅੱਖੀਂ ਲਈਏ ਨਿਹਾਰ।
ਸ਼ਰਧਾ ਤੇ ਉਤਸ਼ਾਹ ਦੋਵੇਂ,
ਉਭਰੇ ਦਿਲ ਵਿਚਕਾਰ।
ਪੁਜਿਆ ਭੈਣੀ ਸਾਹਿਬ ਮੈਂ,
ਕੁਝ ਮਿਤਰਾਂ ਦੇ ਨਾਲ।

**ਗੁਰਧਾਮ**

ਕਣ-ਕਣ ਇਸ ਨਗਰ ਦਾ,
ਕਰਦਾ ਦਿਲ ਨੂੰ ਸ਼ਾਂਤ।
ਚਰਨ ਧੂੜ ਇਸ ਥਾਂ ਦੀ,
ਮਨ ਦੀ ਲਾਹੇ ਭ੍ਰਾਂਤ।
ਇਥੇ ਸਤਿਗੁਰੂ ਰਾਮ ਸਿੰਘ,
ਕੀਤਾ ਪੰਥ ਪ੍ਰਕਾਸ਼।
ਨਾਮਧਾਰੀ ਪੰਥ ਦਾ,
ਉਜਲ ਹੈ ਇਤਿਹਾਸ।
ਇਥੇ ਸਤਿਗੁਰੂ ਹਰੀ ਸਿੰਘ,
ਲਾਏ ਧਰਤ ਨੂੰ ਭਾਗ।
ਸਬਰ ਨਾਲ ਜਬਰ ਸਹੇ,
ਰਖਿਆ ਹਰਿਆ ਬਾਗ਼।
ਇਥੇ ਗੁਰ ਪ੍ਰਤਾਪ ਸਿੰਘ,
ਪ੍ਰਗਟੇ ਬੰਦੀ ਛੋੜ।
ਯਾਦਾਂ ਸਾਂਭ ਕੇ ਰਖੀਆਂ,
ਇਥੋਂ ਦੇ ਹਰ ਠਉਰ।
ਸੰਤ ਅਤੇ ਮਹਾਂ ਪੁਰਸ਼ ਕਈ,
ਤਪੱਸਵੀ ਹੋਏ ਬਲਕਾਰ।

ਗੁਰ ਵਿਰੋਸਾਈਆਂ ਜਿੰਦੜੀਆਂ,
ਆਈਆਂ ਬੇ-ਸ਼ੁਮਾਰ।
ਚਰਨ-ਧੂੜ ਇਸ ਨਗਰ ਦੀ,
ਪਤਿਤੋਂ ਕਰੇ ਪੁੰਨੀਤ।
ਨਾਮ ਬਾਣੀ ਦਾ ਆਸਰਾ,
ਮਿਲਦਾ ਪ੍ਰੇਮ ਸੰਗੀਤ।
ਇਸੇ ਸ਼ਾਂਤੀ ਧਾਮ ਨੂੰ,
ਮੇਰੀ ਹੈ ਪ੍ਰਣਾਮ।
ਜੋਤ ਆਜ਼ਾਦੀ ਦੀ ਜਗੇ,
ਮਿਲਦਾ ਹੈ ਸ੍ਵੈ-ਮਾਨ।
ਇਹ ਸ੍ਵੈ-ਮਾਨ ਕਰਦਾ ਸਦਾ,
ਹਉਮੈ ਦਾ ਹੈ ਨਾਸ਼।
ਗੁਰ ਚਰਨਾਂ ਤੇ ਸੀਸ ਰਖ,
ਹੋਏ ਆਤਮ-ਪ੍ਰਗਾਸ।
ਇਸ ਪੁੰਨੀਤ ਧਰਤ ਨੂੰ,
ਬਾਰ-ਬਾਰ ਨਮਸਕਾਰ।
ਦਰਸ਼ਨ ਸਾਧ-ਸੰਗਤ ਦੇ,
ਗੁਰ-ਚਰਨਾਂ ਦਾ ਪਿਆਰ।

**ਗੁਰੂ-ਦਰਬਾਰ**

ਵਡੇ ਸਮਿਆਨੇ ਸ਼ੋਭਦੇ,
ਝੂਲਣ ਸ੍ਵੈਤ ਨਿਸ਼ਾਨ।
ਤੰਬੂ ਕਈ ਹਜ਼ਾਰ ਸਨ,
ਸੁੰਦਰ ਸਭ ਸਮਿਆਨ੍।
ਲੱਖਾਂ ਸੰਗਤਾਂ ਆਈਆਂ,
ਗਿਣਤੀ ਬੇ-ਸ਼ੁਮਾਰ।
ਦਰਸ਼ਨ ਕਰੀਏ ਗੁਰੂ ਦੇ,
ਆਏ ਦਿਲ ਵਿਚ ਧਾਰ।
ਸਾਧ-ਸੰਗਤ ਥਾਂ-ਥਾਂ ਸਜੀ,
ਬੈਠੀ ਵਿਚ ਸਤਿਕਾਰ।

ਜਾਪੇ ਵੰਡਿਆ ਜਾ ਰਿਹਾ,
ਮਾਨਵਤਾ ਦਾ ਪਿਆਰ।
ਵੱਡਾ ਮੰਚ ਸੀ ਸਜ ਰਿਹਾ,
ਕੀਰਤਨ ਦੀ ਝੁਣਕਾਰ।
ਸ਼ਬਦ ਗੁਰੂ ਦਾ ਗਾ ਰਹੇ,
ਰਾਗੀ ਨਾਲ ਪਿਆਰ।
ਅਨੰਦ-ਮੰਗਲ ਸੀ ਛਾਇਆ,
ਸਾਰੇ ਵਿਚ ਦਰਬਾਰ।
ਮਹਿਮਾ ਸਾਧ ਸੰਗਤ ਦੀ,
ਹੋ ਰਹੀ ਜੈ ਜੈ ਕਾਰ।

ਵਜੇ ਤੁਰਮ ਮਨ ਮੋਹਣੇ,
ਨਰ ਸਿੰਘਿਆਂ ਦਾ ਨਾਦ।
ਸਾਰੇ ਵਾਯੂ ਮੰਡਲ ਵਿਚ,
ਛਾ ਰਿਹਾ ਵਿਸਮਾਦ।
ਮੰਡਪ ਵਿਚ ਤਦ ਆ ਗਏ,
ਆਪ ਗੁਰੂ ਜਗਜੀਤ।
ਸਾਵਧਾਨ ਹੋਏ ਖੜੇ ਸਭ,
ਹੋ ਇਕਾਗਰ ਚੀਤ।
ਲੱਖਾਂ ਦੇ ਹਜੂਮ ਵਿਚ,
ਨਹੀਂ ਸੀ ਕੋਈ ਸ਼ੋਰ।
ਪਰਮ ਸ਼ਾਂਤੀ ਵਸ ਰਹੀ,
ਨੈਣਾਂ ਵਿਚ ਰਸ ਘੋਲ।
ਸੰਗਤ ਨੂੰ ਨਿਹਾਰ ਕੇ,
ਕੀਤਾ ਗੁਰ ਨਮਸਕਾਰ।
ਗੁਰ ਹਿਰਦੇ ਵਿਚ ਵਸਦਾ,
ਸਭ ਲਈ ਸਚਾ ਪਿਆਰ।
ਉਥੇ ਮੱਥਾ ਟੇਕਿਆ,
ਗੁਰ ਆਸਨ ਨੂੰ ਜਾਣ।

ਜਿਥੇ ਗੁਰ ਪ੍ਰਤਾਪ ਸਿੰਘ,
ਸਦਾ ਬੈਠਦੇ ਆਣ।
ਭਾਰੇ ਵਡੇ ਦਿਲ ਨਾਲ,
ਫ਼ਿਰ ਉਹ ਤਖ਼ਤ ਸੰਭਾਲ।
ਬੈਠੇ ਗੁਰ ਜਗਜੀਤ ਸਿੰਘ,
ਹੋਈ ਜੈ ਜੈ ਕਾਰ।
ਬੋਲੇ-ਸੋ ਨਿਹਾਲ ਨਾਲ,
ਗੂੰਜ ਪਿਆ ਆਕਾਸ਼।
ਕਲਿਆਣ ਹਿਤ ਇਸ ਜਗਤ ਦੇ,
ਗੁਰ-ਜੋਤ ਹੋਈ ਪ੍ਰਗਾਸ।
ਝੁਲਿਆ ਛੱਤਰ ਨਿਰੰਜਨੀ,
ਆਇਆ ਚੌਰ ਬਰਦਾਰ।
ਗੂੰਜੀ ਗੁਰ-ਸ਼ਬਦ ਧੁਨੀ,
ਹੋਈ ਜੈ ਜੈ ਕਾਰ।
ਦਰਸ਼ਨ ਕਰਨ ਵਾਲਿਆਂ,
ਫ਼ਿਰ ਬਨ੍ਹ ਲਈ ਕਤਾਰ।
ਇਕ ਇਕ ਕਰ ਕੇ ਆਂਵਦੇ,
ਕਰਦੇ ਨਮਸਕਾਰ।
ਭੇਟਾ ਕਰਦੇ ਪ੍ਰੇਮ ਨਾਲ,
ਨੈਣੀ ਦਰਸ-ਨਿਹਾਰ।
ਗੁਰ-ਚਰਨਾਂ ਦੀ ਓਟ ਲੈ,
ਹੋਵਣ ਸਿੰਘ ਬਲਿਹਾਰ।
**'ਜਿਥੇ ਜਾਏ ਬਹੇ ਮੇਰਾ ਸਤਿਗੁਰੂ**
**ਸੋ ਥਾਨ ਸੁਹਾਵਾ।**
**ਗੁਰ ਸਿਖੀ ਸੋ ਥਾਨ ਭਾਲਿਆ**
**ਲੈ ਧੂੜ ਮੁਖ ਲਾਵਾ।'**
ਗੁਰ-ਕੀਰਤਨ ਜਦ ਮੁਕਿਆ,
ਹੋਈ ਤਦ ਅਰਦਾਸ।
ਸੰਗਤ ਫੇਰ ਬਿਰਾਜ ਗਈ,
ਸਭ ਦੀ ਪੁੰਨੀ ਆਸ।

ਮਹਾਂ-ਪੁਰਸ਼ਾਂ ਅਤਿ ਵਡਿਆਂ,
ਕੀਤੇ ਫਿਰ ਵਿਖਿਆਨ।
ਮਹਿਮਾ ਗੁਰੂ ਦਰਬਾਰ ਦੀ,
ਰੀਤ ਜ਼ੀਦੀ ਮਹਾਨ।
ਸਭਨਾਂ ਗੁਰ ਜਗਜੀਤ ਦਾ,
ਕੀਤਾ ਬਹੁਤ ਸਨਮਾਨ।
ਮਿੱਠੇ ਬਚਨ ਅਲਾਪ ਕੇ,
ਭਾਵ ਪ੍ਰਗਟਾਏ ਆਣ।
ਨਰ-ਨਾਰੀ ਸਭ ਖ਼ੁਸ਼ ਸਨ,
ਹਰਸ਼ ਦੀ ਧੁਨੀ ਆਪਾਰ।
ਮੋਰ ਪਪੀਹੇ ਬੋਲਦੇ,
ਕਰਦੇ ਸਭ ਜੈਕਾਰ।

ਲੰਗਰ ਗੁਰੂ ਦਾ ਵਰਤਿਆ,
ਸ਼ੋਭਾ ਜ਼ੀਦੀ ਆਪਾਰ।
ਸਭ ਲਈ ਵੰਡਿਆ ਜਾਂਵਦਾ,
ਗੁਰੂ ਹਿਰਦੇ ਤੋਂ ਪਿਆਰ।
ਮੈਂ ਵੀ ਦਰਸ਼ਨ ਕਰ ਲਏ,
ਗੁਰ ਦੇ ਪਹਿਲੀ ਵਾਰ।
ਜਿਸ ਨੂੰ ਸਦਾ ਹੀ ਸਤਿਗੁਰੂ,
ਬਖ਼ਸ਼ੀ ਦਾਤ ਆਪਾਰ।
ਇਹ ਸੰਜੋਗੀ ਮੇਲ ਸੀ,
ਸਤਿਗੁਰ ਕੀਤਾ ਆਣ।
ਮਸਤਕ ਲਿਖਿਆ ਧੁਰਾਂ ਤੋਂ,
ਸਤਿਗੁਰ ਜਾਣੀ-ਜਾਣ।

## ਗੁਰ ਪਿਤਾ ਦੀ ਧਿਆਨੀ-ਦ੍ਰਿਸ਼ਟੀ

ਗੁਰ ਪਿਤਾ ਨੇ ਸਦਾ ਹੀ,
ਰਖਿਆ ਬਹੁਤ ਧਿਆਨ।

ਜਗਜੀਤ ਸਿਘ ਨਿਭਾਏਗਾ,
ਸੇਵਾ ਇਹ ਮਹਾਨ।
ਸਤਿਗੁਰ ਰਾਮ ਸਿੰਘ ਨੇ,
ਜੋ ਚਲਾਈ ਰੀਤ।
ਜੁਗ-ਜੁਗ ਤਕ ਚਲਦੀ ਰਹੇ,
ਵਧੇ ਮਹਿਮਾ ਨਿਤ ਨੀਤ।
ਧਰਮ ਕਰਮ ਦੇ ਕਰਮ ਤੋਂ,
ਬਚਿਆ ਇਹ ਸੰਸਾਰ।
ਨਾਮ ਬਾਣੀ ਦਾ ਆਸਰਾ,
ਬਖ਼ਸ਼ਿਆ ਆਪ ਕਰਤਾਰ।
ਗੁਰੂ ਨਾਨਕ ਦੇ ਗ੍ਰਹਿ ਦਾ,
ਸਦਾ ਹੈ ਖ਼ਰਾ ਵਿਹਾਰ।
ਕੂੜ-ਕੁਸਤਿ ਤਿਆਗ ਕੇ,
ਵਧਦਾ ਸੱਚ-ਆਚਾਰ।
ਨਾਮ ਜਪਣ ਤੇ ਵੰਡ ਛਕਣ,
ਕਿਰਤ ਕਰਨ ਦੀ ਰੀਤ।
ਸਾਦਾ ਰਹਿਣੀ ਸਭ ਦੀ,
ਸਭ ਦੇ ਨਾਲ ਪ੍ਰੀਤ।
ਉਦਮ ਅਤੇ ਉਦਯੋਗ ਨਾਲ,
ਹੋਵੇ ਸਰਭ ਕਲਿਆਨ।
ਨਿਆਂ ਧਰਮ ਦੇ ਰਾਜ ਵਿਚ,
ਪੰਚ ਹੋਵੇ ਪ੍ਰਧਾਨ।
ਹਰ ਮਨੁੱਖ ਨੂੰ ਆਦਰ ਮਿਲੇ,
ਕਿਰਤ ਦਾ ਸਨਮਾਨ।
ਇਸਤ੍ਰੀਆਂ ਹੋਵਣ ਸ਼ੀਲਵੰਤ,
ਚਰਿਤ੍ਰਵਾਨ ਸੰਤਾਨ।
ਧਰਮਵੀਰ ਤੇ ਕਰਮਵੀਰ,
ਦਾਨਵੀਰ, ਸੂਰਬੀਰ।
ਧਰਮਪਾਲ ਤੇ ਬਚਨ-ਪਾਲ,
ਸੇਵਕ ਗੁਣੀ ਗਹੀਰ।

ਦੇਸ਼-ਭਗਤ, ਕਿਰਤ-ਭਗਤ,
ਸਤਿ-ਕਰਨੀ ਪ੍ਰਧਾਨ।
ਉਦਮੀ ਸੁਹਣੇ ਸੰਜਮੀ,
ਮਾਨਵ-ਧਰਮ ਮਹਾਨ।
ਪਰ ਇਹ ਸਭ ਕਾਇਮ ਰਹੇ,
ਜਦ ਕੇਂਦਰ ਮਜ਼ਬੂਤ।
ਸਤਿਗੁਰੂ ਮਾਨਵ-ਮਾਲਾ ਨੂੰ,
ਪਰੋ ਦੇਵੇ ਇਕ ਸੂਤ।
ਸਭ ਹਿਰਦਿਆਂ ਵਿਚ ਕਰ ਦੇਵੇ,
ਸਤਿਨਾਮ ਪ੍ਰਗਾਸ।
ਦੁਈ-ਦੁਵੈਤ ਮਿਟ ਜਾਏ,
ਹੋਵੇ ਪ੍ਰੇਮ ਦਾ ਵਾਸ।
ਇਕ ਦੂਜੇ ਦੇ ਦੁਖ ਦੇ,
ਬਣ ਜਾਵਣ ਸਾਂਝੀਵਾਲ।
ਇਹੋ ਗੁਰੂ ਹੈ ਲੋਚਦਾ,
ਸਭ ਦਾ ਰਖੇ ਖ਼ਿਆਲ।
ਇਨ੍ਹਾਂ ਦੇ ਨਿਰਮਾਣ ਹਿਤ,
ਦੂਰ-ਦਰਸ਼ੀ ਦਾਤਾਰ।
ਦੋਹਾਂ ਸਾਹਿਬਜ਼ਾਦਿਆਂ ਨੂੰ,
ਪਾਲਿਆ ਨਾਲ ਪਿਆਰ।
ਮਾਮ-ਹਿੱਟਰ ਬਾਲ ਸਨ,
ਰਖਿਆ ਬਹੁਤ ਖ਼ਿਆਲ।
ਦੁਲਰਾਉਣ ਤੇ ਸਿਖਲਾਉਣ ਲਈ,
ਥਾਪੇ ਸੇਵਾਦਾਰ।
ਵਿਦਿਆ, ਸੰਗੀਤ, ਗੁਰ-ਕੀਰਤਨ,
ਨਾਮ ਧਰਮ ਦਾ ਪਿਆਰ।
ਗੁਰ ਸਿਖੀ ਵਾਲੀ ਰੀਤ ਸਭ,
ਸਾਧ-ਸੰਗਤ ਸਤਿਕਾਰ।
ਸਰੀਰਕ-ਸਿਖਿਆ, ਉਦਮ ਸਦ,
ਪਸ਼ੂ ਧਨ ਦੀ ਸੰਭਾਲ।

ਖੇਤੀਬਾੜੀ ਉਦਯੋਗ ਤੇ,
ਹੋਰ ਸਭ ਕਾਰ ਵਿਹਾਰ।
ਸਭ ਗੁਣਾਂ ਵਿਚ ਪ੍ਰਬੀਨ ਹੋਏ,
ਦੋਏ ਇਹ ਹੋਣਹਾਰ।
ਗੁਰ ਜਗਜੀਤ ਬਾਬਾ ਬੀਰ ਸਿੰਘ,
ਸੰਗਤਾਂ ਵਿਚ ਸਤਿਕਾਰ।
ਗੁਰੂ ਆਗਿਆ ਨੂੰ ਸਿਰ-ਮੰਨ,
ਕਰਦੇ ਸਭ ਵਿਹਾਰ।
ਸੌਂਪਿਆ ਕੰਮ ਨਿਭਾਉਂਦੇ,
ਗੁਰ ਦੇ ਆਗਿਆਕਾਰ।

**ਗੁਰੂ ਕਰਤੱਵ ਦੀ ਪਾਲਣਾ**

ਜਦ ਸਤਿਗੁਰੂ ਜਗਜੀਤ ਸਿੰਘ,
ਸਾਂਭ ਲਈ ਉਹ ਕਾਰ।
ਗੁਰ ਕਰਤੱਵ ਨਿਭਾਉਣ ਦੀ,
ਮਹਿਮਾ ਵਧੀ ਅਪਾਰ।
ਨਾਮਧਾਰੀ ਪੰਥ ਦਾ,
ਹੋਇਆ ਬਹੁ-ਪਾਸਾਰ।
ਦੂਣ-ਸਵਾਇਆ ਹੋਏ ਕੇ,
ਫ਼ੈਲਿਆ ਵਿਚ ਸੰਸਾਰ।
ਜਿਤਿਆ ਮਨ ਗੁਰੂਦੇਵ ਨੇ,
ਬਣ ਗਏ ਜਗਜੀਤ।
ਸਿਖੀ ਫ਼ੈਲੀ ਦੇਸ਼-ਵਿਦੇਸ਼,
ਕੁਲ ਸ੍ਰਿਸ਼ਟੀ ਨਾਲ ਪ੍ਰੀਤ।
ਜਿਥੇ ਕਦਮ ਧਰਦੇ ਗੁਰੂ,
ਧਰਤ ਦੇ ਜਾਗਣ ਭਾਗ।
ਜੋ ਗੁਰ-ਚਰਨੀ ਲਗਦਾ,
ਬਖ਼ਸ਼ਣ ਨਾਮ ਆਧਾਰ।
ਉਸ ਦਾ ਚਿੱਤ ਅਡੋਲ ਹੋਏ,
ਲ਼ਗੇ ਸੁੱਚੀ ਕਾਰ।

ਸੁੱਚੇ ਕਾਰ-ਵਿਹਾਰ ਵਿਚ,
ਉੱਜਲ ਵਿਚ ਸੰਸਾਰ।
ਵੰਡਦਾ ਜਿਉਂ ਹੈ ਬਾਗ਼ ਵਿਚ,
ਮਹਿਕਾਂ ਫ਼ੁੱਲ ਗੁਲਾਬ।
ਸਹਿਜ ਸ਼ਾਂਤੀ ਵੰਡਦਾ,
ਚਮਕੇ ਵਾਂਗ ਮਹਿਤਾਬ।

**ਗੁਰੂਦੇਵ ਦਾ ਕਰਮ ਖੇਤਰ**

ਸਤਿ-ਪੁਰਖ ਦਾ ਰੂਪ ਹੈ,
ਅਕਾਲ-ਪੁਰਖ ਅਵਤਾਰ।
ਵੱਡਾ ਖ਼ਜ਼ਾਨਾ ਬਖ਼ਸ਼ਿਆ,
ਆਪ ਜਿਨ੍ਹੰ ਕਰਤਾਰ।
ਗੁਰ-ਮੰਤਰ ਨੂੰ ਸਿਮਰਦਾ,
ਜਿਸ ਦੀ ਸ਼ਕਤ ਆਪਾਰ।
ਸੁਆਸ ਗ੍ਰਾਸ ਉਸ ਨਾਮ ਨੂੰ,
ਰਖਦਾ ਹਿਰਦੇ ਧਾਰ।
ਦਾਤ ਨਾਮ ਦੀ ਵੰਡ ਦੇ,
ਗੁਰ-ਸਿਖਾਂ ਵਿਚਕਾਰ।
ਵੱਡ-ਬੋਹਿਥ ਹੈ ਸਤਿਗੁਰੂ,
ਕਰੇ ਭਵਜਲੋਂ ਪਾਰ।
ਪਰ, ਇਹ ਧਰਮ ਨਿਭਾਉਣ ਲਈ,
ਧਰਮ-ਕਰਮ ਦੀ ਕਾਰ।
ਖ਼ੂਬ ਨਿਭਾਵੇ ਸਤਿਗੁਰੂ,
ਪਰਮ-ਪੁਰਖ ਦੇ ਹਾਰ।
ਪੂਰਨ ਨਿਜ-ਵਿਹਾਰ ਵਿਚ,
ਅਭੁੱਲ ਗੁਰੂ ਕਰਤਾਰ।
ਗੁਰ ਮੂਰਤ ਆਦਰਸ਼ ਹੈ,
ਸਿਖਾਂ ਲਈ ਮਿਸਾਲ।
ਗੁਰੂ-ਸ਼ਬਦ ਦਾ ਧਿਆਨ ਧਰ,
ਰਖੇ ਹਿਰੰਦੇ ਧਾਰ।

ਨਾਮ ਆਧਾਰ ਨੂੰ ਥਾਪ ਕੇ,
ਕਰਦਾ ਖ਼ਰਾ ਵਿਹਾਰ।
ਸਿਖ ਲਈ ਸੋਮਾ ਸ਼ਕਤ ਦਾ,
ਨੇਕੀ ਤੇ ਉਪਕਾਰ।
ਸੇਵਾ ਸਾਧ-ਸੰਗਤ ਦੀ,
ਵਰਤੇ ਠੰਢ ਸੰਸਾਰ।
ਜੇ ਸੌ ਚੰਦ ਵੀ ਚੜ੍ਹਨ ਪਏ,
ਸੂਰਜ ਚੜ੍ਹਣ ਹਜ਼ਾਰ।
ਚਾਨਣ ਫ਼ਿਕੇ ਪੈਣ ਸਭ,
ਗੁਰ ਦੀ ਜੋਤ ਆਪਾਰ।
ਜਿਥੇ ਇਹ ਪ੍ਰਗਾਸਦੀ,
ਮਿਟਣ ਸਭੇ ਅੰਧਕਾਰ।
ਅੰਦਰ ਚਾਨਣ ਹੋ ਜਾਏ,
ਗਿਆਨ-ਦੀਪ ਉਜਿਆਰ।
'ਗੁਰੁ-ਦਾਤਾ ਗੁਰੁ ਹਿਵੈ-ਘਰੁ
ਗੁਰੁ-ਦੀਪਕੁ ਤਿਹ ਲੋਇ।
ਅਮਰ ਪਦਾਰਥੁ ਨਾਨਕਾ
ਮਨਿ ਮਾਨਿਐ ਸੁਖੁ ਹੋਇ।'
ਗੁਰੂ-ਜੋਤ ਬੁਝਦੀ ਨਹੀਂ,
ਇਹ ਸਦੀਵੀ ਲੋਇ।
ਗੁਰ-ਸਿਖ ਸਦਾ ਹੀ ਲੋਚਦੇ,
ਜਿਥੇ ਪ੍ਰਗਟ ਹੋਇ।
ਸਤਿਗੁਰ ਸਦਾ ਸੰਭਾਲਦਾ,
ਫੁੱਲ ਜੋ ਬੇ-ਸ਼ੁਮਾਰ।
ਖਿੜ ਕੇ ਉਸ ਦੇ ਬਾਗ਼ ਵਿਚ,
ਰਹੇ ਜੋ ਮਹਿਕ ਪਸਾਰ।

## ਨਿਤ-ਕਰਮ

ਅੰਮ੍ਰਿਤ ਵੇਲੇ ਜਾਗ ਕੇ,
ਸੋਧ ਸੌਚ ਇਸ਼ਨਾਨ।

ਹਵਨ-ਸਮਗਰੀ ਮਹਿਕਦੀ,
ਸਿਮਰਨ ਵਿਚ ਧਿਆਨ।
ਇਹ ਮਰਿਆਦਾ ਪਾਲ ਕੇ,
ਪੁਜਣ ਵਿਚ ਦੀਵਾਨ।
ਕੀਰਤਨ ਆਸਾ-ਵਾਰ ਦਾ,
ਜਿਥੇ ਰਾਗੀ ਗਾਣ।
ਦਿਲ ਰਬਾਬ ਨੂੰ ਛੇੜਦੇ,
ਸਾਜ਼ਾਂ ਦਾ ਸੰਗੀਤ।
ਨਾਦ ਅਣਾਹਦ ਗੂੰਜਦਾ,
ਗਾਵਣ ਨਾਲ ਪ੍ਰੀਤ।
ਸਤਿਗੁਰੂ ਸੱਚਾ ਪਾਤਸ਼ਾਹ,
ਮਹਾਂ ਸੰਗੀਤਕਾਰ।
ਰਾਗ ਰਤਨ ਕਈ ਸਿਰਜਦਾ,
ਨਜ਼ਰ ਮਿਹਰ ਦੀ ਧਾਰ।
ਸੱਤੇ ਸੁਰ ਸੰਗੀਤ ਦੇ,
ਬਧੀ ਹੱਥ ਗ਼ੁਲਾਮ।
ਹੀਰੇ ਰਤਨ ਅਮੋਲ ਇਹ,
ਸਤਿਗੁਰ ਬਖ਼ਸ਼ੀ ਜਾਣ।
ਸਤਿਗੁਰੂ ਜਗਜੀਤ ਸਿੰਘ,
ਸੰਗੀਤ ਦਾ ਹੈ ਭੰਡਾਰ।
ਗਾਇਕ, ਵਾਦਕ ਹਿੰਦ ਦੇ,
ਸਭ ਕਰਦੇ ਸਤਿਕਾਰ।
ਲੈਣ ਗਿਆਨ ਇਸ ਕਲਾ ਦਾ,
ਗੁਰੂ-ਸ਼ਬਦ ਦੀ ਸਾਰ।
ਸਤਿਗੁਰ ਨਾਲ ਸੰਗੀਤ ਦੇ,
ਵੰਡੇ ਨਾਮ ਆਧਾਰ।
ਵਿਚ ਦਰਬਾਰ ਗੁਰੂ ਸ਼ੋਭਦੇ,
ਸੰਗਤ ਕਰੇ ਦੀਦਾਰ।
ਦਰਸ਼ਨ ਕਰਕੇ ਗੁਰੂ ਦੇ,
ਮਿਲਦਾ ਸੁਖ ਆਪਾਰ।

ਲੰਗਰ, ਖੇਤੀ, ਮਾਲ ਤੇ,
ਸੱਭੇ ਹੋਰ ਵਿਹਾਰ।
ਦਸਣ ਸਤਿਗੁਰੂ ਸਭਸ ਨੂੰ,
ਸਮੇਂ ਸਮੇਂ ਦੀ ਕਾਰ।
ਦੂਰੋਂ ਦੂਰੋਂ ਸਿਖ ਆਂਵਦੇ,
ਸਭ ਦਾ ਕਰਨ ਧਿਆਨ।
ਸਭ ਨੂੰ ਮੱਤਾਂ ਦੇਂਵਦੇ,
ਮਸਲੇ ਸਭ ਸੁਲਝਾਣ।
ਲੌਢੇ ਪਹਿਰ ਫਿਰ ਲਗੇ,
ਸਤਿਗੁਰ ਦਾ ਦੀਵਾਨ।
ਮਿਲ ਕੇ ਜਿਥੇ ਸੰਗਤਾਂ,
ਨਾਮ ਜਪਣ ਲਈ ਆਣ।
ਘੰਟਾ ਭਰ ਤਾਂ ਸਿਮਰਦੇ,
ਗੁਰ-ਮੰਤਰ ਦਾ ਜਾਪ।
ਇਕ ਦੋ ਜੀਭੋ ਲੱਖ ਹੋਵਣ,
ਪ੍ਰਵਚਨ ਗੁਰ ਪ੍ਰਤਾਪ।
ਫਿਰ ਕੀਰਤਨ ਗੁਰ-ਸ਼ਬਦ ਦਾ,
ਤੇ ਹੋਰ ਕਥਾ ਵਿਖਿਆਨ।
ਅੰਮ੍ਰਿਤ ਬਚਨ ਗੁਰਦੇਵ ਦੇ,
ਸੁਣਦੇ ਨਾਲ ਧਿਆਨ।
ਸਤਿਗੁਰੂ ਦੇ ਦਰਬਾਰ ਦੀ,
ਹੈ ਅਦੁੱਤੀ ਸ਼ਾਨ।
ਸੱਚ ਖੰਡ ਇਸ ਧਰਤ ਤੇ,
ਰਚਿਆ ਗੁਰੂ ਸੁਜਾਨ।

### ਨਾਮ ਦੀ ਸ਼ਕਤੀ

ਨਾਮ ਹੀਰੇ ਦੀ ਕ਼ਣੀ ਹੈ,
ਸਤਿਗੁਰੂ ਦਾ ਫਰਮਾਨ।
ਟੁੱਟੇ-ਭੱਜੇ ਕਦੀ ਨਾ,
ਨਾਮ ਦੀ ਸ਼ਕਤ ਮਹਾਨ।

ਨਾਮ ਬ੍ਰਹਿਮੰਡੀ ਚੇਤਨਾ,
ਪ੍ਰਮੇਸ਼ਰ ਨਾਲ ਪ੍ਰੀਤ।
ਲਿਵ-ਤਾਰ ਜੁੜ ਜਾਂਵਦੀ,
ਪਤਿਤੋਂ ਕਰੇ ਪੁੰਨੀਤ।
ਰਸਨਾ ਨਾਮ ਅਲਾਪਦੀ,
ਗੁਰ-ਚਰਨਾਂ ਦਾ ਧਿਆਨ।
ਲੂੰ-ਲੂੰ ਲਹਿਰ ਹੈ ਉਠਦਾ,
ਆਤਮ ਤੱਤ ਪਛਾਣ।
ਫਿਰ ਇਹ ਜੋੜੇ ਜਗਤ ਨਾਲ,
ਸਰਬ ਮਾਨਵ ਉੱਥਾਨ।
ਸੱਚ ਸਭ ਥਾਈਂ ਵਰਤਦਾ,
ਗੁਰ ਦੀ ਜੋਤ ਮਹਾਨ ।
ਸਤਿ, ਅਹਿੰਸਾ, ਦਇਆ ਤੇ
ਪ੍ਰੇਮ ਦਾ ਇਹ ਪ੍ਰਵਾਹ।
ਸਭ ਨੂੰ ਲੈ ਗਲਵਕੜੀ,
ਬਖ਼ਸ਼ੇ ਨਵ-ਉਤਸ਼ਾਹ।
ਉਦਮੀ ਤੇ ਸੰਜਮੀ,
ਸ਼ੀਲਵੰਤ ਸਚਿਆਰ।
ਦਇਆ, ਖਿਮਾ ਸਦਗੁਣਾਂ ਦਾ,
ਇਹ ਹੈ ਵੱਡ-ਭੰਡਾਰ।
ਕਣੀ-ਕਣੀ ਜਦ ਬਰਸਦੀ,
ਤੱਪਦੀ ਧਰਤ ਹੋਇ ਸ਼ਾਂਤ।
ਨਵ-ਜੀਵਨ ਜਾਵੇ ਸਿਰਜਿਆ,
ਸੰਸੇ ਦੂਰ ਭ੍ਰਾਂਤ।
ਚਾਨਣ ਹੋਵੇ ਆਤਮਾ,
ਮਿਟ ਜਾਏ ਅੰਧਕਾਰ।
ਗਿਆਨ ਜੋਤ ਪ੍ਰਗਾਸਦੀ,
ਸਿਰਜੇ ਨਵਾਂ ਸਮਾਜ।
ਨਾਮ ਵਿਅਕਤੀਗਤ ਸਾਧਨਾ,
ਨਾਮ ਹੈ ਸਭਿਆਚਾਰ।

ਆਤਮ-ਮੰਡਲ ਦੀ ਵੱਥ ਇਹ,
ਉਚ-ਗੁਣਾਂ ਦਾ ਸਾਰ।
ਗੁਰ ਦਰਬਾਰ ਵਿਚ ਆਇਕੇ,
ਮੰਗੀਏ ਇਕੋ ਦਾਤ।
ਗੁਰ-ਚਰਨਾਂ ਦੀ ਪ੍ਰੀਤ ਤੋਂ,
ਮਿਲਦੀ ਨਾਮ ਸੁਗਾਤ।
ਸਤਿਗੁਰੂ ਨਾਮ ਦ੍ਰਿੜਾਉਂਦਾ,
ਕੰਨ ਵਿਚ ਮੰਤਰ ਫੂਕ।
ਘਾਇਲ ਘੁੱਗੀ ਹਾਰ ਤਕ,
ਦਰਦ ਰੰਞਾਣੀ ਹੂਕ।
ਪਸ਼ੂ ਬਿਰਤੀਆਂ ਠਾਕਦਾ,
ਚੀਤਾ ਤੇ ਬਘਿਆੜ।
ਸਭ ਚਿੰਘਾੜ ਕੇ ਸ਼ਾਂਤ ਹੋਣ,
ਮਾਨਵ ਮਹਾਂ ਉਜਿਆਰ।
'ਬਲਿਹਾਰੀ ਗੁਰ ਆਪਣੇ,
ਦਿਉ ਹਾੜੀ ਸਦਵਾਰ।
ਜਿਨਿ ਮਾਣਸ ਤੇ ਦੇਵਤੇ ਕੀਏ,
ਕਰਤ ਨ ਲਾਗੀ ਬਾਰ।'
ਨਾਮ ਗੁਰੂ ਹੈ ਵੰਡਦਾ,
ਮਿਹਰਾਂ ਦਾ ਸਰਤਾਜ।
ਕਾਇਆਂ-ਕਲਪ ਮਨੁੱਖ ਦੀ,
ਆਤਮ ਤਤ ਦਾ ਸਾਰ।
ਇੰਝ ਗੁਰੂ ਹੈ ਸਿਰਜਦਾ,
ਨਾਮ ਦਾ ਸਭਿਆਚਾਰ।
ਆਤਮ-ਬਲ ਜਦ ਵਿਸਦਾ,
ਠੰਢ ਵਰਤੇ ਸੰਸਾਰ।
ਨਾਮ ਪ੍ਰੇਮ ਦਾ ਗੀਤ ਹੈ,
ਨਾਮ ਹੈ ਮਧੁਰ ਸੰਗੀਤ।
ਨਾਮ ਸਭਸ ਦਾ ਆਸਰਾ,
ਗੁਰ-ਚਰਨਾਂ ਦੀ ਪ੍ਰੀਤ।

ਸਾਧ ਸੰਗਤ ਵਿਚ ਜਗਦੀ,
ਨਾਮ ਦੀ ਇਕੋ ਜੋਤ।
ਤਦ ਪ੍ਰਤੀਤੀ ਹੋਂਵਦੀ,
ਸਭ ਦਾ ਸਾਂਝਾ ਸ੍ਰੋਤ।
ਅਕਾਲ-ਪੁਰਖ ਹੈ ਸਭ ਦਾ,
ਕਰਨ ਕਰਾਵਣ ਹਾਰ।
ਜਗਤ ਵਿਚ ਹੈ ਸਤਿਗੁਰੂ,
ਉਸੇ ਦਾ ਅਵਤਾਰ।
ਧਾਰੇ ਅੰਤਰ ਨਾਮ ਜੋ,
ਮਿਟਣੇ ਕਲਹ-ਕਲੇਸ਼।
ਸੱਦ ਗੁਣਾਂ ਦੀ ਸ਼ਕਤ ਇਹ,
ਵਿਗਸੇ ਕੰਵਲ ਹਮੇਸ਼।

### ਸੰਗਤੀ-ਨਾਮ

ਗੁਰੂ ਨਾਨਕ ਨੇ ਨਾਮ ਦਾ,
ਕੀਤਾ ਸਤਿ ਬਖਾਨ।
ਮਹਾਂ ਚੇਤਨਾ ਪ੍ਰਭੂ ਦੀ,
ਅਬਚਲ ਨਿਹਚਲ ਧਾਮ।
ਨਾਮ ਸੁਣਨ ਨਾਲ ਹੋਂਵਦਾ,
ਦੁਖਾਂ-ਪਾਪਾਂ ਦਾ ਨਾਸ਼।
ਭਗਤ ਸਦਾ ਦਰ ਸੋਂਹਦੇ,
ਨਾਮ ਨਿਰੰਜਨ ਦਾਤ।
ਲੱਖਾਂ ਜੀਭਾਂ ਜਪਣ ਜਦ,
ਏਕ ਨਾਮ ਜਗਦੀਸ਼।
'ਏਤੁ ਰਾਹਿ ਪਤਿ ਪਵੜੀਆ
ਚੜੀਐ ਹੋਇ ਇਕੀਸ।
ਸੁਣਿ ਗਲਾ ਆਕਾਸ ਕੀ
ਕੀਟਾ ਆਈ ਰੀਸ।
ਨਾਨਕ ਨਦਰੀ ਪਾਈਐ
ਕੂੜੀ ਕੂੜੈ ਠੀਸ।

ਜਿਨੀ ਨਾਮੁ ਧਿਆਇਆ
ਗਏ ਮਸਕਤਿ ਘਾਲਿ।
ਨਾਨਕ ਤੇ ਮੁਖ ਉਜਲੇ
ਕੇਤੀ ਛੁਟੀ ਨਾਲਿ।'

ਸੰਗਤ ਨਾਮ ਧਿਆਂਵਦੀ,
ਗੁਰ ਸੱਚੇ ਦੇ ਦਰਬਾਰ।
ਬਖ਼ਸ਼ੀ ਸਤਿਗੁਰ ਸੋਹਣੇ,
ਗੁਰ-ਸਿਖਾਂ ਨੂੰ ਕਾਰ।
ਅੰਮ੍ਰਿਤ ਨਾਮ ਹੈ ਬਰਸਦਾ,
ਸਤਿਗੁਰ ਦੇ ਦਰਬਾਰ।
ਚਾਤ੍ਰਿਕ ਪਾਉਂਦੇ ਸ੍ਵਾਂਤ ਬੂੰਦ,
ਮਿਲ ਸਾਧੂ ਪੀਵਣ-ਹਾਰ।
ਮਾਨ ਸਰੋਵਰ ਧਰਤ ਤੇ,
ਰਚਿਆ ਖ਼ੁਦ ਕਰਤਾਰ।
ਹੰਸ ਆਤਮਾ ਜੁੜਦੀਆਂ,
ਮੋਤੀਆਂ ਦਾ ਆਹਾਰ।
ਜਾਗੇ ਤਦੋਂ ਵਿਵੇਕ ਬੁਧ,
ਦੁੱਧ, ਪਾਣੀ ਨਤਾਰ।
ਐਸੇ ਸਾਧੂ ਸੰਗ ਤੋਂ,
ਮੈਂ ਜਾਵਾਂ ਬਲਿਹਾਰ।
ਸਤਿਗੁਰੂ ਰਾਮ ਸਿੰਘ ਨੇ,
ਬਖ਼ਸ਼ਿਆ ਨਾਮ ਆਧਾਰ।
ਗੁਰ ਜਗਜੀਤ ਵੀ ਕਰ ਰਹੇ,
ਉਸੇ ਦਾ ਵਿਉਪਾਰ।
ਜੁੜਦੇ ਬਾਲ ਬਿਰਧ ਸਭ,
ਮਿਲ ਬੈਠਣ ਨਰ-ਨਾਰ।
ਸਾਰੇ ਨਾਮ ਅਰਾਧਦੇ,
ਗੁਰ ਸੱਚੇ ਦੇ ਦਰਬਾਰ।

ਭਾਗਵੰਤ ਉਹ ਜੀਵ ਹਨ,
ਸਾਧ-ਸੰਗਤ ਵਿਚ ਆਉਣ।
ਜਪਦੇ ਨਾਮ ਗੋਬਿੰਦ ਦਾ,
ਸਤਿਗੁਰ ਦਰਸ਼ਨ ਪਾਉਣ।
ਸਤਿਗੁਰ ਦਾਤਾਂ ਵੰਡਦਾ,
ਕਰਦਾ ਹੈ ਉਪਕਾਰ।
ਰਾਖਾ ਹਲਤ-ਪਲਤ ਦਾ,
ਰਖੇ ਜੀਅ ਸੰਭਾਲ।

**ਬਾਣੀ ਦਾ ਸਤਿਕਾਰ**

ਬਾਣੀ ਗੁਰੂ ਗ੍ਰੰਥ ਕੀ,
ਪੜ੍ਹੀਏ ਨਾਲ ਧਿਆਨ।
ਸ਼ੁਧ ਉਚਾਰਨ ਚਾਹੀਏ,
ਸਤਿਗੁਰੂ ਦਾ ਫ਼ਰਮਾਨ।
ਰੀਤ ਸਨਾਤਨ ਆ ਰਹੀ,
ਪੜ੍ਹੀਏ ਪਾਠ ਵਿਚਾਰ।
ਜਿਸ ਰਾਗ ਦਾ ਸ਼ਬਦ ਹੈ,
ਉਸੇ ਸੁਰ ਨੂੰ ਧਾਰ।
ਬਾਣੀ ਅਤੇ ਸੰਗੀਤ ਦਾ,
ਜੋੜਿਆ ਗੁਰੂ ਵਿਧਾਨ।
ਇਕ ਨਹੀਂ ਦੋ ਕੋਮਲ ਕਲਾਂ,
ਇਥੇ ਜੁੜੀਆਂ ਆਣ।
ਬਾਣੀ ਪਾਠ ਜਦ ਹੋਂਵਦਾ,
ਇਸ ਮਰਿਆਦਾ ਨਾਲ।
ਮਨ-ਤਨ ਮਿਲਦੀ ਸ਼ਾਂਤੀ,
ਰਸ ਰਸੀਆ ਰਸਾਲ।
'ਆਪੇ ਬਹੁ ਬਿਧ ਰੰਗਲਾ
ਸਖੀਏ ਮੇਰਾ ਲਾਲ।'.
ਬਾਣੀ ਪ੍ਰੇਮ ਸਰੂਪ ਹੈ
ਸ਼ਬਦ ਸੰਗੀਤ ਰਸਾਲ।

ਨਾਮਧਾਰੀ ਇਸ ਪੰਥ ਵਿਚ,
ਬਾਣੀ ਦਾ ਸਤਿਕਾਰ।
ਕੀਤਾ ਜਾਂਦਾ ਬਹੁਤ ਹੈ,
ਪੂਰਨ ਰੀਤੀ ਨਾਲ।
ਅਖੰਡ ਤੇ ਸਹਿਜ ਪਾਠਾਂ ਦਾ,
ਚਲਦਾ ਹੈ ਪਰਵਾਹ।
ਬਾਣੀ ਦਾ ਗੁਰੂ ਘਰ ਵਿਚ,
ਵਹਿੰਦਾ ਹੈ ਦਰਿਆ।
ਸਤਿਗੁਰ ਥਾਪ ਰਖੀ ਹੈ,
ਗੁਰ-ਮਰਿਆਦਾ ਰੀਤ।
ਸੁਚ ਸੋਧ ਨੂੰ ਸਾਧ ਕੇ,
ਪੜ੍ਹੀਏ ਨਾਲ ਪ੍ਰੀਤ।
ਜਦ ਵੀ ਗੁਰ-ਦੀਵਾਨ ਵਿਚ,
ਗੁਰੂ ਗ੍ਰੰਥ ਜੀ ਆਣ।
ਸਭ ਸੰਗਤ ਨੂੰ ਹੁਕਮ ਹੈ,
ਤੁਰੰਤ ਖੜੇ ਹੋ ਜਾਣ।
ਇਹੋ ਰੀਤ ਪ੍ਰਸ਼ਾਦ ਦੀ,
ਦੇਗ਼ ਜਦੋਂ ਲੈ ਆਉਣ।
ਤਾਂ ਉਸ ਦੇ ਸਤਿਕਾਰ ਵਿਚ,
ਸਾਰੇ ਉਠ ਖਲੋਣ।
ਸ਼ੁਧ ਪਾਠ ਦੀ ਰੀਤ ਨੂੰ,
ਸਤਿਗੁਰ ਇੰਝ ਵਧਾਉਣ।
ਚੰਗੇ ਪਾਠੀ ਗੁਰੂ ਤੋਂ,
ਵੱਡ ਇਨਾਮ ਨੂੰ ਪਾਉਣ।

**ਗੁਰਮਤਿ-ਸੰਗੀਤ**

ਗੁਰੂ ਨਾਨਕ ਦੇ ਆਗਮਨ,
ਲਿਆਂਦੀ ਨਵੀਂ ਬਹਾਰ।
ਵਿਚ ਪੰਜਾਬ ਦੇ ਉਪਜਿਆ,
ਸਿਖੀ ਸਭਿਆਚਾਰ।

ਨਾਮ ਜਪਣ, ਬਾਣੀ ਪੜ੍ਹਨ,
ਕੀਰਤਨ ਅਤੇ ਸੰਗੀਤ।
ਸਿਖੀ ਸਭਿਆਚਾਰ ਦੀ,
ਤੁਰੀ ਸੁਚੱਜੀ ਰੀਤ।
ਸਾਧ ਸੰਗਤ ਜੁੜ ਕੇ ਸਦਾ
ਕਰੇ ਬਾਣੀ ਦਾ ਗਾਣ।
ਰਾਗੀ ਸ਼ਬਦ ਉਚਾਰਦੇ,
ਰਬਾਬੀ ਸਾਜ਼ ਵਜਾਣ।
ਰਾਗ-ਨਾਦ ਵਿਸਮਾਦ ਦਾ,
ਚਲੇ ਅਖੁੱਟ ਪ੍ਰਵਾਹ।
ਘਰ ਘਰ ਬਾਬਾ ਗਾਉਂਦੇ,
ਗੁਰ-ਸ਼ਬਦ ਨਾਲ ਉਮਾਹ।
'ਵਾਰ-ਆਸਾ' ਨਿਤ ਗਾਂਵਦੇ,
ਅਮ੍ਰਿਤ ਵੇਲੇ ਆਣ।
ਸੋਦਰ, ਆਰਤੀ, ਸੋਹਿਲਾ,
ਸੰਝ ਸਮੇਂ ਪ੍ਰਵਾਨ।
ਗੁਰੂ ਨਾਨਕ ਦਾ ਬਚਨ ਇਹ,
ਮੈਂ ਢਾਡੀ ਤੇ ਸ਼ਾਇਰ।
ਜੱਸ ਗਾਵਾਂ ਨਿਤ ਪ੍ਰਭੂ ਦਾ,
ਸਰਬ ਸਮੇਂ ਅੱਠ ਪਹਿਰ।
ਬਾਣੀ ਗੁਰੂ ਗ੍ਰੰਥ ਦੀ,
ਰਾਗਾਂ ਸੰਗ ਉਚਾਰ।
ਸਿਰਜਿਆ ਸੱਚੇ ਪਾਤਸ਼ਾਹ,
ਇਹ ਨਵਾਂ ਸਭਿਆਚਾਰ।
ਸਨਾਤਨ ਰਾਗ ਪ੍ਰਧਾਨ ਸਨ,
ਲੋਕ ਧੁਨਾਂ ਪ੍ਰਵਾਨ।
ਢਾਡੀ ਵੀ ਨਿਤ ਗਾਂਵਦੇ,
ਕਥਾ, ਕੀਰਤਨ, ਵਿਖਿਆਨ।
ਲੋਕ ਧੁਨਾਂ ਤੇ ਸ਼ਾਸਤਰੀ,
ਰਾਗ ਸਭ ਪ੍ਰਵਾਨ।

ਬਾਣੀ ਗੁਰੂ ਦੀ ਗਾਂਵਦੇ,
ਰੀਤਾਂ ਖ਼ੂਬ ਨਿਭਾਣ।
ਰਾਗੀ, ਢਾਡੀ ਤੇ ਰਬਾਬੀ,
ਨਰ-ਨਾਰ ਸੁਜਾਨ।
ਸਭੇ ਰਲ ਕੇ ਗਾਂਵਦੇ,
ਪ੍ਰਭੂ ਦੀ ਸੱਚੀ ਸ਼ਾਨ।
ਪੰਜਾਬ ਦੇ ਸਭਿਆਚਾਰ ਵਿਚ,
ਗੁਰਮਤਿ-ਸੰਗੀਤ ਮਹਾਨ।
ਬਖ਼ਸ਼ੀ ਸਤਿਗੁਰੂ ਦਾਤ ਇਹ,
ਜਗਤ-ਹਿਤ ਕਲਿਆਨ।
ਸਾਹਿਤ, ਕਲਾ, ਸੰਗੀਤ ਦਾ,
ਕਰਨ ਗੁਰੂ ਸਨਮਾਨ।
ਕਲਾਵੰਤ ਤੇ ਗੁਣਵੰਤ,
ਗੁਰ ਤੋਂ ਪਾਵਣ ਮਾਣ।
ਨਾਮ, ਬਾਣੀ, ਕਥਾ, ਕੀਰਤਨ,
ਚਾਰ ਪਦਾਰਥ ਜਾਣ।
ਚਾਰ ਥੰਮ ਇਹ ਧਰਮ ਦੇ,
ਗੁਰੂ ਘਰ ਵਿਚ ਪ੍ਰਵਾਨ।

ਸੰਤ ਖ਼ਾਲਸਾ ਸਾਜਿਆ,
ਸਤਿਗੁਰੂ ਰਾਮ ਮਹਾਨ।
ਨਾਮ-ਬਾਣੀ ਗੁਰ-ਕੀਰਤਨ,
ਦੀ ਵਧਾਈ ਸ਼ਾਨ।
ਗੁਰ-ਕੀਰਤਨ ਦੀ ਰੀਤ ਫ਼ਿਰ,
ਮੁੜ ਹੋਈ ਪ੍ਰਧਾਨ।
ਗਾਵਣ ਬਾਣੀ ਗੁਰੂ ਦੀ,
ਰਾਗੀ ਸੁਗੜ ਸੁਜਾਨ।
ਗੁਰ-ਚਰਨਾਂ ਦਾ ਧਿਆਨ ਧਰ,
ਪ੍ਰੇਮ ਵੈਰਾਗ ਦੀ ਤਾਣ।

ਸਾਜ਼, ਨਾਦ ਜਦ ਲਰਜ਼ਦੇ,
ਹੋ ਮਸ਼ਤਾਨੇ ਜਾਣ।
ਨ੍ਰਿਤ ਕਰਨ ਬੰਨ੍ਹ ਘੁੰਗਰੂ,
'ਵਾਹ'! 'ਵਾਹੁ'! ਧੁਨ ਅਲਾਣ।
ਅਜਬ ਰੰਗ ਫ਼ਿਰ ਬੱਝਦਾ,
ਦੇਵ ਲੋਕ ਸੁਰ ਗਾਣ।
ਸੰਤ ਖ਼ਾਲਸੇ ਵਿਚ ਇਹ,
ਗੁਰ-ਕੀਰਤਨ ਦੀ ਰੀਤ।
ਸਦਾ ਚਲੀ ਹੈ ਆਂਵਦੀ,
ਪੂਰਨ ਜਿਸ ਦੀ ਰੀਤ।
ਵਾਧਾ ਕੀਤਾ ਏਸ ਵਿਚ,
ਗੁਰ ਪ੍ਰਤਾਪ ਸੁਜਾਨ।
ਸੰਗੀਤ, ਸੰਮੇਲਨ ਰਚ ਕੇ,
ਖ਼ੂਬ ਵਧਾਈ ਸ਼ਾਨ।
ਮਹਾਰਾਜ ਬਾਬਾ ਬੀਰ ਸਿੰਘ,
ਤੇ ਸਤਿਗੁਰ ਜਗਜੀਤ।
ਜਦ ਵੀ ਰਲ ਕੇ ਗਾਂਵਦੇ,
ਉਪਜੇ ਨਵਾਂ ਸੰਗੀਤ।
ਗਿਰਦੇ ਜੁੜਦੇ ਆਪਦੇ,
ਕਈ ਸੰਗੀਤਕਾਰ।
ਕਈਆਂ ਤਾਂਈਂ ਨਿਵਾਜਿਆ,
ਆਪ ਸੱਚੀ ਸਰਕਾਰ।
ਗੁਰ-ਸੰਗੀਤ, ਗੁਰ-ਕੀਰਤਨ,
ਦਾ ਨਿਤ ਰਖਣ ਧਿਆਨ।
ਕਲਾ-ਗੁਣਾਂ ਨੂੰ ਵੰਡਦੇ,
ਗੁਰ ਜਗਜੀਤ ਮਹਾਨ।
ਚਰਨਾਂ ਦੀ ਛੁਹ ਪਾਇਕੇ,
ਬਣੇ ਸੰਗੀਤਕਾਰ।
ਵਾਦਕ, ਗਾਇਕ, ਕਲ਼ਾਕਾਰ,
ਗੁਰ-ਕੀਰਤਨ ਦੀ ਸਾਰ।

ਸੰਗੀਤ ਸੰਮੇਲਨ ਰਚਾਉਂਦੇ,
ਗੁਰ-ਪ੍ਰਤਾਪ ਦੀ ਯਾਦ।
ਗਾਇਕ ਸ਼੍ਰੋਮਣੀ ਆਂਵਦੇ,
ਸਮਝ ਚੰਗੇਰੇ ਭਾਗ।
ਦਰਸ਼ਨ ਕਰਦੇ ਗੁਰੂ ਦੇ,
ਨਦਿਰ-ਕਰਮ ਦੀ ਦਾਤ।
ਗੁਰ-ਘਰ ਕਲਾ ਸਰੋਤ ਹੈ,
ਵਹਿੰਦਾ ਆਦਿ-ਜੁਗਾਦ।

ਸਤਿਗੁਰ ਦੇ ਦਰਬਾਰ ਵਿਚ,
'ਵਾਰ-ਆਸਾ' ਦੀ ਸ਼ਾਨ।
ਨਿਆਰਾ ਇਸ ਦਾ ਰੰਗ ਹੈ,
ਨਿਆਰਾ ਇਸ ਦਾ ਗਾਣ।
ਦੋ ਪ੍ਰਵਾਨਿਤ ਸ਼ੈਲੀਆਂ,
ਵਾਰਾ, ਵਾਰ ਪ੍ਰਮਾਣ।
ਆਪੋ ਆਪਣੀ ਥਾਂ ਨੇ,
ਦੋਵੇਂ ਬਹੁਤ ਮਹਾਨ।
ਇਕ ਵਿਚ ਮੁਖ ਹੈ ਲੋਕ ਧੁਨ,
ਦੂਜੇ ਸ਼ਾਸਤਰੀ-ਗਾਣ।
ਵਿਚ ਵਿਚ ਸਾਜ਼ ਨੇ ਲਹਿਰਦੇ,
ਮਧੁਰ ਜਿਨ੍ਹਾਂ ਦੀ ਤਾਨ।
ਸਤਿਗੁਰ ਦਿਲ-ਰੁਬਾਬ ਲੈ,
ਛੇੜਣ ਸੁਰ ਸੰਗੀਤ।
ਕੀਲ ਲੈਣ ਤਦ ਸਭ ਨੂੰ,
ਵਿਚ ਸੰਗੀਤ-ਪ੍ਰੀਤ।
ਉਚੀ ਸੁਰ ਵਿਚ ਗਾਂਵਦੇ,
ਰਾਗੀ ਨਾਲ ਪ੍ਰੀਤ।
ਕੋਇਲਾਂ ਕੂਕਣ ਦਰਦ ਵਿਚ,
ਬਿਰਹੋਂ ਕੁਠਾ ਗੀਤ।

ਧਰੂਪਦ ਅਤੇ ਧਮਾਰ ਦਾ,
ਗੁਰਬਾਣੀ ਸੰਗੀਤ।
ਰਾਗ-ਰਤਨ ਜਦ ਗਾਂਵਦੇ,
ਖ਼ੂਬ ਨਿਭਾਵਣ ਰੀਤ।
ਲੋਕ ਧੁਨਾਂ ਵਿਚ ਗੂੰਜਦਾ,
ਗੁਰ ਦਾ ਸ਼ਬਦ ਮਹਾਨ।
ਜਾਪਣ ਸਖੀਆਂ ਜਿਸ ਤਰ੍ਹਾਂ,
ਪ੍ਰੇਮ ਗੀਤ ਨੂੰ ਗਾਣ।
ਰਾਗੀ ਜਥੇ ਅਨੇਕ ਨੇ,
ਗਾਉਣ ਵਿਚ ਦਰਬਾਰ।
ਛਾਏ ਰੰਗ ਸੰਗੀਤ ਦਾ,
ਭੁਲ ਜਾਏ ਸੰਸਾਰ।

ਹੱਲੇ ਦਾ ਦੀਵਾਨ ਜਦ,
ਲਾਵਣ ਜਥੇਦਾਰ।
ਢੋਲਕ-ਛੈਣੇ ਵਜਦੇ,
ਰੁਣ-ਝੁਣ ਦੀ ਝੁਣਕਾਰ।
ਲੋਕ ਧੁਨਾਂ ਵਿਚ ਗਾਂਵਦੇ,
ਗੁਰ ਦਾ ਜੱਸ ਮਹਾਨ।
ਕਥਾ ਕਰਨ ਦ੍ਰਿਸ਼ਟਾਂਤ ਦੇ,
ਗਾਇਕ ਸੁਘੜ ਸੁਜਾਨ।
ਸਾਗਰ ਗੁਰ-ਸੰਗੀਤ ਦਾ,
ਰਾਗ-ਰਤਨ ਭੰਡਾਰ।
ਸਿੰਜਦਾ ਬਾਗ਼ ਸੰਗੀਤ ਦਾ,
ਸੁਘੜ ਮਾਲੀ ਦੇ ਹਾਰ।
ਲੋਚਾ ਇਹ ਗੁਰੂਦੇਵ ਦੀ,
ਵਧੇ ਉਚ ਸੰਗੀਤ।
ਕਲਾ ਵੰਡੇ ਇਸ ਜਗਤ ਨੂੰ,
ਮਾਨਵਤਾ ਦੀ ਪ੍ਰੀਤ।

ਪ੍ਰਮੇਸ਼ਰ ਦਾ ਬੋਲ ਹੈ,
ਸ਼ਬਦ ਸੰਗੀਤ ਮਹਾਨ।
ਇਹ ਹੈ ਸ਼ਕਤੀ ਪ੍ਰਭੂ ਦੀ,
ਜਾਨਣ ਸੁਘੜ ਸੁਜਾਨ।
ਭਾਰਤ ਉਤੇ ਗੁਰੂ ਦਾ,
ਇਹ ਹੈ ਵੱਡ ਉਪਕਾਰ।
ਸਾਂਭ ਸੁਰੱਖਿਅਤ ਰੱਖਿਆ,
ਜਿਸ ਸੰਗੀਤ ਭੰਡਾਰ।
ਗਾਇਨ, ਵਾਦਨ, ਸੰਗੀਤ ਦੀ,
ਸਿਖਿਆ ਦਾਤ ਮਹਾਨ।
ਧੰਨ ਤੇਰਾ ਸੰਗੀਤ ਹੈ,
ਧੰਨ ਹੈ ਇਸ ਦੀ ਸ਼ਾਨ।

## ਵਰਨੀ ਦੀ ਰੀਤ

ਸਤਿਗੁਰ ਲੰਮੀ ਨਦਰਿ ਕਰ,
ਅਲੱਖ ਨੂੰ ਲਏ ਨਿਹਾਰ।
ਧਾਰੇ ਸਗਲ ਸ੍ਰਿਸ਼ਟ ਨੂੰ,
ਇਕੋ ਨਾਮ ਆਧਾਰ।
ਇਸ ਦਾ ਚਾਹੀਏ ਚਲਣਾ,
ਅਖੁੱਟ ਵਹਿੰਦਾ ਦਰਿਆ,
ਅੰਧਕਾਰ, ਅਗਿਆਨ ਮਿਟੇ,
ਨਾਮ ਦੀ ਜੋਤ ਜਗਾ।
ਗੁਰ-ਮੰਤਰ ਦੇ ਜਾਪ ਦੀ,
ਚਲਾਈ ਵਰਨੀ-ਰੀਤ।
ਜਿਥੇ ਹਵਨ ਸੰਗ ਸੰਤ,
ਨਾਮ ਜਪਣ ਨਿਤ ਨੀਤ।
ਪੂਰਨ ਸੋਧ ਨੂੰ ਧਾਰ ਕੇ,
ਬੈਠਣ ਸੰਤ-ਸੁਜਾਨ।
ਰਸਨੀ ਨਾਮ ਉਚਾਰਦੇ,
ਹਵਨ ਸਾਮਗਰੀ ਪਾਣ।

ਸਤਿਗੁਰ ਇਸ ਵਿਚ ਕਰ ਦਿਤਾ,
ਹੈ ਵਾਧਾ ਇਕ ਹੋਰ।
ਭਜਨ ਭਗਉਤੀ ਨਾਮ ਦੋਏ,
ਚਲ ਰਹੇ ਇਕ ਠਉਰ।
ਪਾਕ ਪਵਿੱਤਰ ਇਸ ਥਾਨ ਦਾ,
ਜੋ ਕਰਦਾ ਦੀਦਾਰ।
ਕਲ-ਕਲੇਸ਼ ਮਿਟ ਜਾਂਵ੍ਦੇ,
ਹੋਏ ਮਨ ਉਜਿਆਰ।
ਕਈ ਥਾਵਾਂ ਤੇ ਵਰਨੀਆ,
ਚਾਲੂ ਕੀਤੀਆਂ ਆਣ।
ਤਾਂ ਜੋ ਇਸ ਦੇ ਬਲ ਤੋਂ,
ਵਰਤੇ ਠੰਢ ਜਹਾਨ।
ਇਸ ਤਰ੍ਹਾਂ ਦੇ ਨਾਮ ਭਵਨ,
ਹਵਨਾਂ ਦਾ ਸਮਿਆਨ।
ਕਈ ਥਾਵਾਂ ਤੇ ਚਲ ਰਿਹਾ,
ਸਤਿਗੁਰੂ ਜਾਣੀ-ਜਾਣ।
ਵਿਚ ਅਰਾਈਆਂ ਸ਼ੋਭਦਾ,
ਗੁਰੂ ਰਾਮ ਜਨਮ-ਸਥਾਨ।
ਉਥੇ ਵੀ ਹੁਣ ਚਲ ਰਹੀ,
ਵਰਨੀ ਰੀਤ ਮਹਾਨ।
ਇਹ ਮਹਿਮਾ ਗੁਰੂਦੇਵ ਦੀ,
ਨੀਤੀ ਸੁਘੜ-ਸੁਜਾਨ।
ਵਧੀ ਇਸ ਸਥਾਨ ਦੀ,
ਦੂਣ-ਸਵਾਈ ਸ਼ਾਨ।
ਸੰਗਤਾਂ ਉਤੇ ਗੁਰੂ ਦਾ,
ਇਹ ਹੈ ਵੱਡ-ਉਪਕਾਰ।
ਪਾਵਨ ਇਸ ਗੁਰਧਾਮ ਦਾ,
ਸੰਗਤ ਕਰੇ ਦੀਦਾਰ।

ਇਸ ਤਰ੍ਹਾਂ ਗੁਰੂਦਵ ਨੇ,
ਗੁਰ ਪ੍ਰਤਾਪ ਦੇ ਹਾਰ।
ਪੂਰਨ ਹਵਨ ਦੀ ਰੀਤ ਨਾਲ,
ਸ੍ਰੀ ਭਗੌਉਤੀ ਵਾਰ।
ਲੱਖਾਂ ਪਾਠ ਕਰਾ ਦਿਤੇ,
ਸੰਪੂਰਨ ਹੋਇਆ ਯਗ।
ਧਰਮ ਕਰਮ ਦੀ ਕਾਰ ਵਿਚ,
ਹੈ ਸਤਿਗੁਰ ਸਰਵੱਗ।

**ਪੰਜਾਬੀ ਭਾਸ਼ਾ ਅਤੇ ਸਾਹਿਤ ਨਾਲ ਪ੍ਰੇਮ**

ਭੁੱਲ ਸਕੇ ਪੰਜਾਬ ਨਾ,
ਗੁਰੂ ਨਾਨਕ ਦਾ ਉਪਕਾਰ।
ਜਿਨ੍ਹਾਂ ਕੀਤਾ ਇਸ ਦੇਸ਼ ਦੀ,
ਭਾਸ਼ਾ ਦਾ ਸਤਿਕਾਰ।
ਆਪਣੀ ਭਾਸ਼ਾ ਵਿਚ ਹੀ,
ਬਾਣੀ ਰਚੀ ਆਪਾਰ।
ਉਚ ਕੋਟੀ ਦਾ ਸਾਹਿਤ ਇਹ,
ਜਾਣੇ ਕੁਲ ਸੰਸਾਰ।
ਜਪੁਜੀ ਅਤੇ ਸੁਖਮਨੀ,
ਅਨੰਦ ਬਾਣੀ ਦਾ ਸਾਰ।
ਪੱਟੀ, ਬਾਰਾ-ਮਾਹ ਤੇ,
ਸਿਧ ਗੋਸ਼ਟ-ਓਂਕਾਰ।
ਸੋਹਿਲੇ, ਆਰਤੀ, ਸੋਹਣੇ,
ਵਾਰ ਸਲੋਕਾਂ ਨਾਲ।
ਛੰਦ ਅਨੇਕਾਂ ਰੂਪ ਬਹੁ,
ਰਸਕ ਰਸ ਰਸਾਲ।
ਗੁਰੂ ਅਰਜਨ ਨੇ ਮੇਹਰ ਕਰ,
ਸਾਂਭਿਆ ਇਹ ਭੰਡਾਰ।
ਆਦਿ ਗ੍ਰੰਥ ਦੇ ਰੂਪ ਵਿਚ,
ਕਲਿਆਣ ਹਿਤ ਸੰਸਾਰ।

ਗੁਰੂ ਗੋਬਿੰਦ ਦੇ ਕਾਵਿ ਦੀ,
ਹੋਰ ਅਦੁੱਤੀ ਸ਼ਾਨ।
ਬਹੁ ਛੰਦ ਬਹੁ ਰੂਪ ਨੇ,
ਕਲਾ ਨਿਧਾਂ ਦੀ ਖਾਣ।
ਬ੍ਰਜ ਭਾਸ਼ਾ ਵਿਚ ਕਾਵਿ ਦੀ,
ਹੋਈ ਰੀਤ ਪ੍ਰਧਾਨ।
ਬਹੁ-ਸਾਹਿਤ ਰਚਿਆ ਗਿਆ,
ਇਤਿਹਾਸ, ਅਧਿਆਤਮ-ਗਿਆਨ।
ਭਾਈ ਗੁਰਦਾਸ, ਭਾਈ ਨੰਦ ਲਾਲ,
ਮਨੀ ਸਿੰਘ ਸੁਜਾਨ।
ਮਹਾਂ ਕਵੀ ਸੰਤੋਖ ਸਿੰਘ,
ਭੰਗੂ ਗਿਆਨੀ ਗਿਆਨ।
ਸਭੋ ਕਵੀ ਸ਼੍ਰੋਮਣੀ,
ਕਿਰਤਾਂ ਕਲਾ ਮਹਾਨ।
ਪੜ੍ਹਦੇ, ਸੁਣਦੇ, ਵਾਚਦੇ,
ਲੈਂਦੇ ਤੱਤ ਪਛਾਣ।

ਸਤਿਗੁਰੂ ਰਾਮ ਸਿੰਘ ਨੇ,
ਕੀਤਾ ਇਹ ਫ਼ਰਮਾਨ।
ਪੜ੍ਹੋ ਤੇ ਬਾਣੀ ਕੰਠ ਕਰੋ,
ਹੋਵੇਗਾ ਕਲਿਆਣ।
ਹਰ ਇਕ ਨੂੰ ਚਾਹੀਏ,
ਗੁਰਮੁਖੀ ਅੱਖਰ ਬੋਧ।
ਸਿਖਣਾ, ਲਿਖਣਾ, ਵਰਤਣਾ,
ਮਨ ਹੋਵੇ ਪ੍ਰਬੋਧ।
ਸਾਹਿਤ ਕਲਾ ਪ੍ਰੇਮ ਦੀ,
ਇਹੋ ਉਚੀ ਰੀਤ।
ਸਤਿਗੁਰ ਸਦਾ ਨਿਵਾਜਦੇ,
ਕਲਾ-ਕਿਰਤਾਂ ਨਾਲ ਪ੍ਰੀਤ।

'ਸਤਿਜੁਗ' ਹਫ਼ਤਾਵਾਰ ਜੋ,
ਸਭਿਆਚਾਰ ਦੀ ਵੱਥ।
ਸੇਵਾ ਕਰਦਾ ਪੰਥ ਦੀ,
ਸਿਰ ਇਸ ਦੇ ਗੁਰ-ਹੱਥ।
ਵਰਤਮਾਨ ਗੁਰੂਦੇਵ ਨੇ,
ਇਹੋ ਰੀਤ ਸੰਭਾਲ।
ਵਾਧਾ ਕੀਤਾ ਏਸ ਵਿਚ,
ਕਈ ਪੱਖਾਂ ਦੇ ਨਾਲ।
'ਵਰਿਆਮ', 'ਨਿਰੀਖਕ' ਸ਼ੋਭਦੇ,
ਵਰਤਮਾਨ ਹਿੰਦੋਸਤਾਨ।
ਉਚੀਆਂ ਕਿਰਤਾਂ ਗੁਰੂ ਤੋਂ,
ਪਾਉਣ ਸਦਾ ਸਨਮਾਨ।
ਗੁਰ-ਇਤਿਹਾਸ, ਪੁਰਾਤਨ ਗ੍ਰੰਥ,
ਵਲ ਕੀਤਾ ਹੈ ਧਿਆਨ।
ਉਜਲ ਰੂਪ ਵਿਚ ਛਪ ਰਹੇ,
ਵੰਡਣ ਗੁਰਮਤਿ-ਗਿਆਨ।
ਪੁਰਾਤਨ ਗ੍ਰੰਥ ਸੁਧਾਇ ਕੇ,
ਨਵੀਆਂ ਟਿਪਣੀਆਂ ਨਾਲ।
ਸੁੰਦਰ ਰੂਪ ਵਿਚ ਛੱਪ ਰਹੇ,
ਮਾਣਕ ਮੋਤੀ ਲਾਲ।
ਜੱਸ ਜੀਵਨ ਗੁਰੂਦੇਵ ਦੇ,
ਸਾਖੀ ਰੂਪ ਰਸਾਲ।
ਬੀਤੇ ਦੀਆਂ ਪੈੜਾਂ ਕਈ,
ਪ੍ਰੀਤਮ ਚੋਜ ਸੰਭਾਲ।
ਨਾਮਧਾਰੀ ਇਤਿਹਾਸ ਨੂੰ,
ਨਵੀਂ ਦਿਸ਼ਾ ਤੋਂ ਵਾਚ।
ਪ੍ਰਗਟੇ ਨਵੇਂ ਸਰੂਪ ਵਿਚ,
ਸੁਤੰਤਰਤਾ ਇਤਿਹਾਸ।

ਸਤਿਗੁਰ ਸਦਾ ਨਿਵਾਜਦੇ,
ਉਚ ਸਾਹਿਤ ਸਨਮਾਨ।
ਕਵੀ ਤੇ ਲੇਖਕ ਪਾਉਂਦੇ,
ਗੁਰ ਘਰ ਤੋਂ ਆਦਰ ਮਾਣ।

ਵਧੇ ਫੁਲੇ ਪੰਜਾਬ ਇਹ,
ਮਾਂ ਬੋਲੀ ਨਾਲ ਪ੍ਰੇਮ।
ਸਦਾ ਨਿਭਾਇਆ ਗੁਰੂ ਨੇ,
ਥਾਪਿਆ ਵੱਡਾ ਨੇਮ।
ਵੱਡੇ ਸੰਮੇਲਨ ਰਚ ਦਿਤੇ,
ਸਾਹਿਤਕਾਰ ਬੁਲਾਣ।
ਹੋਵਣ ਵਿਚਾਰ ਗੋਸ਼ਟੀਆਂ,
ਮਿਲੇ ਪੰਜਾਬੀ ਮਾਣ।
ਕਵੀ ਦਰਬਾਰ ਵੀ ਹੋਂਵਦੇ,
ਲੈਣ ਕਵੀ ਇਨਾਮ।
ਹੋਲੇ ਦੇ ਦੀਵਾਨ ਦਾ,
ਮਿਥਿਆ ਅੰਗ ਪ੍ਰਧਾਨ।
ਕੋਇਲ, ਪਪੀਹੇ,ਮੋਰ ਸਭ,
ਮਿੱਠੜੇ ਗੀਤ ਅਲਾਣ।
ਰਸ ਰਸੀਲੇ ਗੀਤ ਕਈ,
ਕਵੀ ਜਨ ਆ ਕੇ ਗਾਣ।
ਸਾਹਿਤ ਸ੍ਰਿਸ਼ਟਾਚਾਰ ਹੈ,
ਕਵਿਤਾ ਆਦਰਸ਼ ਮਹਾਨ।
ਜੀਵਨ ਦੇ ਸੁਚੱਜ ਦਾ,
ਸਾਹਿਤ ਕਰੇ ਬਿਆਨ।
ਸੁਦੇਸ਼ੀ ਸਭਿਆਚਾਰ ਹੈ,
ਸਭ ਦੇ ਲਈ ਪ੍ਰਮਾਣ।
ਉਨਤੀ ਹੋਵੇ ਸਾਹਿਤ ਦੀ,
ਮਾਤ ਭਾਸ਼ਾ ਪ੍ਰਧਾਨ।

## ਸਮਾਜਕ-ਦਰਸ਼ਨ

ਹਿਰਦਾ ਗੁਰ ਜਗਜੀਤ ਦਾ,
ਸਾਗਰ ਸਮ ਵਿਸ਼ਾਲ।
ਸੰਜਮ ਅਤੇ ਉਦਾਰਤਾ -
ਦਾ ਆਦਰਸ਼ ਕਮਾਲ।
ਸਿਧਾ ਸਾਦਾ ਜੀਵਣਾ,
ਸਤਿਗੁਰ ਤਾਈਂ ਪਸੰਦ।
ਅਮਲੋਂ ਨੇਕ, ਅਰੋਗ-ਤਨ,
ਉਦਮ ਕਿਰਤ-ਅਨੰਦ।
ਗੁਰੂ ਨਾਨਕ ਦੇ ਗ੍ਰਹਿ ਵਿਚ,
ਗ੍ਰਹਿਸਥ ਜੀਵਨ ਪ੍ਰਧਾਨ।
ਖ਼ਰਚੀਲੇ ਰਸਮ ਰਿਵਾਜ ਪਰ,
ਸਤਿਗੁਰ ਨੂੰ ਨਾ ਭਾਉਣ।
ਅਨੰਦ-ਵਿਆਹ ਦੀ ਰੀਤ ਹੈ,
ਗੁਰੂ-ਘਰ ਵਿਚ ਪ੍ਰਵਾਨ।
ਸਮੂਹਕ ਹੋਵਣ ਸ਼ਾਦੀਆਂ,
ਅੰਦਰ ਗੁਰੂ-ਦੀਵਾਨ।
ਇਹੋ ਰੀਤ ਆਨੰਦ ਦੀ,
ਗੁਰੂ ਘਰ ਦਾ ਵਿਧਾਨ।
ਸੈਆਂ ਵਿਆਹ ਇੰਝ ਹੋਵੰਦੇ,
ਲੈ ਅਸੀਸਾਂ ਜਾਣ।
ਸਾਧ ਸੰਗਤ ਨਿਹਾਰਦੀ,
ਖ਼ੁਸ਼ੀਆਂ ਦਾ ਇਹ ਕਾਜ।
ਸਭੋ ਜੋੜੇ ਸ਼ੋਭਦੇ,
ਆਦਰਸ਼ ਇਹ ਸਮਾਜ।
ਸਭ ਲੋਕਾਂ ਨੂੰ ਚਾਹੀਏ,
ਰੀਤੀ ਇਹ ਅਪਣਾਨ।
ਦਾਜ-ਦਹੇਜ ਦੇ ਖ਼ਰਚ ਤੋਂ,
ਇੰਝ ਸਭ ਮੁਕਤੀ ਪਾਣ।

ਗਹਿਣੇ ਵਸਤੂ ਹਨ ਨਹੀਂ,
ਗਹਿਣੇ ਗੁਣ ਮਹਾਨ।
ਨਰ-ਨਾਰੀ ਗੁਣਵੰਤ ਹੋਣ,
ਰਹੇ ਨਾ ਕੋਈ ਕਾਣ।
ਇੰਝ ਉਹ ਵਿਚ ਸਮਾਜ ਦੇ,
ਪਾਵਣ ਆਦਰ ਮਾਣ।
ਹਰ ਗੁਰਸਿਖ ਦਾ ਘਰ ਬਣੇ,
ਸੁਖ ਸ਼ਾਂਤੀ ਦੀ ਖਾਣ।
ਜਿਥੇ ਨਿਤ ਹੁੰਦਾ ਰਹੇ,
ਪ੍ਰੇਮ ਦਾ ਸਦ ਵਿਵਹਾਰ।
ਮਿਲ ਬੈਠਣ ਸਭ ਰਲ ਕੇ,
ਸਾਂਝੇ ਵਿਚ ਪਰਿਵਾਰ।
ਸੁਚ-ਕਰਨੀ ਉਚ ਰਹਿਣੀ,
ਅਤਿਥੀ ਦਾ ਸਤਿਕਾਰ।
ਸੇਵਾ ਤੇ ਉਪਕਾਰ ਲਈ,
ਰਹਿਣ ਸਦਾ ਤਿਆਰ।
ਘਰ ਇਕਾਈ ਸਮਾਜ ਦੀ,
ਸਮਾਜ ਹੈ ਘਰ ਸਮੂਹ।
ਇੰਝ ਗ੍ਰਿਹਸਤੀ ਜੀਵਨ ਹੈ,
ਆਦਰਸ਼ ਸਮਾਜ ਦੀ ਰੂਹ।

ਸਤਿਗੁਰੂ ਸੁਚੀ ਕਿਰਤ ਨੂੰ,
ਸਦਾ ਸਦਾ ਵਡਿਆਉਣ।
ਖੋਟ ਨਾ ਹੁੰਦਾ ਇਸ ਵਿਚ,
ਨੇਕ ਕਮਾਈ ਜਾਣ।
ਦਸਾਂ ਨੌਹਾਂ ਦੀ ਕਿਰਤ ਇਹ,
ਗੁਰੂ-ਘਰ ਵਿਚ ਪ੍ਰਵਾਨ।
ਵਿਹਲੜ ਕੋਈ ਨਾ ਰਹੇ,
ਨਾ ਲੁੱਟੇ ਹੋਰ ਇਨਸਾਨ।

ਕਰਕੇ ਕਿਰਤ ਧਰਮ ਦੀ,
ਕਰਦਾ ਜੋ ਉਪਕਾਰ।
ਵੰਡ ਕੇ ਜੋ ਹੈ ਖਾਂਵਦਾ,
ਹੈ ਇਹ ਸੱਚ ਆਚਾਰ।
ਹੋਵੇ ਜੋ ਮਿਠ-ਬੋਲੜਾ,
ਦਇਆ, ਨਿਮਰਤਾ ਧਾਰ।
ਉਹ ਵੈਰੀ ਨਹੀਂ ਕਿਸੇ ਦਾ,
ਸਭ ਨੂੰ ਕਰੇ ਪਿਆਰ।
ਸਮਝੇ ਦਾਤ ਇਹ ਗੁਰੂ ਦੀ,
ਬਖ਼ਸ਼ਿਆ ਜਿਸ ਭੰਡਾਰ।
ਮੈਂ ਤਾਂ ਟਹਿਲ ਕਮਾਉਂਦਾ,
ਗੁਰੂ ਸੱਚੇ ਦੀ ਕਾਰ।
ਨਾਮ ਜਪੇ ਕਿਰਤ ਕਰੇ,
ਗੁਰ ਦਾ ਧਰੇ ਧਿਆਨ।
ਐਸਾ ਜੀਉੜਾ ਸਦਾ ਹੀ,
ਗੁਰੂ-ਘਰ ਵਿਚ ਪ੍ਰਵਾਨ।
ਸਤਿਗੁਰ ਸਦਾ ਹੈ ਰੱਖਦਾ,
ਉਸ ਦੇ ਸਿਰ ਤੇ ਹੱਥ।
ਦਾਤਾਂ ਬਖ਼ਸ਼ ਅਮੁੱਲੀਆਂ,
ਕਰ ਦੇਵੇ ਸਮਰੱਥ।

**ਵਿਸ਼ਵ ਅਮਨ**

ਚਿੱਟਾ ਝੰਡਾ ਝੂਲਦਾ,
ਸਤਿਗੁਰ ਦੇ ਦਰਬਾਰ।
ਵਿਸ਼ਵ ਅਮਨ ਪ੍ਰਤੀਕ ਜੋ,
ਮਾਨਵਤਾ ਨਾਲ ਪਿਆਰ।
ਸਤਿਗੁਰ ਸਦਾ ਹੈ ਲੋਚਦਾ,
ਹੋਏ ਸੁਤੰਤਰ ਮਨੁੱਖ।
ਸਵੈ-ਨਿਰਭਰ, ਸੁਖੜ ਖੜੇ,
ਵਿਆਪੇ ਨਾ ਕੋਈ ਦੁਖ।

ਵਿਅਕਤੀ, ਕੌਮਾਂ, ਸਦਾ ਹੋਣ,
ਇੰਝ ਸੁਤੰਤਰ ਸਭ।
ਪਰਤੰਤਰ ਕੋਈ ਰਹੇ ਨਾ,
ਸਮ ਹੋਵੇ ਸਭ ਵੱਥ।
ਜਗਤ ਵਿਚ ਵਧੇ ਫੁਲੇ,
ਸ਼ਾਂਤੀ ਦਾ ਸਵਰਾਜ।
ਜੰਗ-ਯੁਧ ਦਾ ਅੰਤ ਹੋਏ,
ਵਿਸ਼ਵ ਅਮਨ ਦਾ ਰਾਜ।
ਸਭੇ ਸਾਂਝੀਵਾਲ ਹੋਣ,
ਮਾਨਵਤਾ ਇਕ ਸਾਰ।
ਕੌਮਾਂ ਤੇ ਸਮਾਜ ਸਭ,
ਵਸਣ ਨਾਲ ਪਿਆਰ।
'ਬੇਗਮਪੁਰਾ', 'ਆਨੰਦਪੁਰ',
ਹੋਵੇ 'ਹਲੀਮੀ ਰਾਜ'।
ਜਿਥੇ ਸਭ ਖ਼ੁਸ਼ਹਾਲ ਹੋਣ,
ਰਹੇ ਨਾ ਕੋਈ ਮੁਥਾਜ।
ਗੁਰ ਜਗਜੀਤ ਨੇ ਸਦਾ ਹੀ,
ਵਿਸ਼ਵ ਅਮਨ ਦੇ ਨਾਲ।
ਪਾਈ ਪੱਕੀ ਸਾਂਝ ਹੈ,
ਇਹ ਜੋ ਲਹਿਰ ਵਿਸ਼ਾਲ।

ਧਰਮ ਵਿਸ਼ਵ ਦਾ ਇਹ ਹੈ,
ਰਬ ਸੱਚੇ ਨਾਲ ਪਿਆਰ।
ਵੈਰ ਵਿਰੋਧ ਸਭ ਕੂੜ ਹਨ,
ਇਹ ਨਹੀਂ ਧਰਮੀਂ ਕਾਰ।
ਧਰਮ ਹੈ ਸਭ ਦਾ ਆਸਰਾ,
ਧਰਮ ਹੈ ਸਦ ਨਿਰਵੈਰ।
ਸਭੋ ਮਿਤਰ ਜਾਪਦੇ,
ਦਿਸੇ ਨਾ ਕੋਈ ਗ਼ੈਰ।

ਇਕੋ ਜੋਤੀ ਪ੍ਰਭੂ ਦੀ,
ਸਭ ਵਿਚ ਰਹੀ ਵਿਆਪ।
ਸਭ ਉਸ ਦੀ ਸੰਤਾਨ ਹਨ,
ਸਭ ਦਾ ਸਾਂਝਾ ਬਾਪ।
ਸਭਨਾਂ ਨੂੰ ਪ੍ਰਿਤਪਾਲਦਾ,
ਸਭ ਨੂੰ ਰਿਹਾ ਸੰਭਾਲ।
ਪ੍ਰਭੂ ਹਿਰਦੇ ਵਿਚ ਪ੍ਰੇਮ ਦਾ,
ਅਨੰਤਾਂ ਤਕ ਪਾਸਾਰ।
ਮਿਠੜੀ ਭਾਸ਼ਾ ਪ੍ਰਭੂ ਦੀ,
ਬਾਣੀ ਮਧੁਰ ਸੰਗੀਤ।
ਸਦ ਸਿਰਜੇ ਪਰਮਾਤਮਾ,
ਬੱਝੇ ਵਿਚ ਪ੍ਰੀਤ।
ਇੰਝ ਧਰਮ ਸਭ ਜਗਤ ਦੇ,
ਪਰੋ ਰਖੇ ਇਕ ਸੂਤ।
ਸਭੇ ਸੇਵ ਕਮਾਂਵਦੇ,
ਰੱਬ ਦੇ ਸਭ ਸਪੂਤ।
ਦਇਆ, ਖ਼ਿਮਾ, ਉਪਕਾਰ, ਤੇ
ਦੀਨਾ ਨਾਲ ਪਿਆਰ।
ਨੀਵਿਆਂ ਨੂੰ ਉਚਿਆਉਂਦਾ,
ਇਹੋ ਧਰਮ ਦੀ ਕਾਰ।
ਵੈਰ ਵਿਰੋਧ ਵਧਾਉਂਦੇ,
ਉਹ ਧਰਮ ਨਹੀਂ ਮੂਲ।
ਮਹਿਕ ਵੰਡਦਾ, ਧਰਮ ਫੁੱਲ,
ਕਦੇ ਬਣੇ ਨਾ ਸੂਲ।
ਘਿਰਣਾ ਮੂਲ ਨਾ ਧਰਮ ਹੈ,
ਧਰਮ ਹੈ ਸਦਾ ਪਿਆਰ।
ਧਰਮ ਹੈ ਮਿਲ ਕੇ ਬੈਠਣਾ,
ਮਾਨਵਤਾ-ਸਤਿਕਾਰ।
ਏਦਾਂ ਦੇ ਵਿਸ਼ਵ ਧਰਮ ਵਿਚ,
ਸੀਰ ਸਤਿਗੁਰ ਪਾਉਣ।

ਵਿਸ਼ਵ ਧਰਮ ਸੰਮੇਲਨਾਂ ਵਿਚ,
ਸਤਿਗੁਰ ਧਰਮ ਨਿਭਾਉਣ।
ਉਦਮ ਅਤੇ ਉਦਯੋਗ ਦਾ,
ਸਤਿਗੁਰ ਕਰਨ ਸਨਮਾਨ।
ਅੰਨ-ਧਨ ਜਾਂ ਪਸ਼ੂ-ਧਨ,
ਹੋਰ ਸ਼ਿਲਪੀ-ਸਮਿਆਨ।
ਕਿਰਤੀ ਸਦ ਭਰਦੇ ਰਹਿਣ,
ਧਨ-ਸੰਪਤੀ ਭੰਡਾਰ।
ਰੋਜ਼ਗਾਰ ਸਭ ਦੇ ਲਈ,
ਉਨਤੀ ਕਰੇ ਸੰਸਾਰ।
ਵਿਗਿਆਨ, ਗਿਆਨ ਵੀ ਵਧਦਾ ਰਹੇ,
ਉਨਤੀ ਕਰੇ ਸਮਾਜ।
ਪਰ ਹਰ ਕਾਰਜ ਕਰਦਿਆਂ,
ਰਖੇ ਗੁਰੂ ਨੂੰ ਯਾਦ।
ਗੁਰੂ ਜੋ ਸਾਂਝਾ ਸਭ ਦਾ,
ਸਭ ਦਾ ਰਖੇ ਖ਼ਿਆਲ।
ਗੁਰੂ ਜੋ ਇਸ ਜਗਤ ਵਿਚ,
ਪਰਮੇਸ਼ਰ ਦਾ ਅਵਤਾਰ।
ਜੀਕਣ ਗੁਰ-ਦਰਬਾਰ ਵਿਚ,
ਵਰਤੇ ਸਾਂਝੀਵਾਲ।
ਤਿਉਂ ਹੀ ਪ੍ਰੇਮ ਭਰਾਵਲੀ,
ਵਰਤੇ ਵਿਚ ਸੰਸਾਰ।

### ਪਸ਼ੂ-ਧਨ

ਸਤਿਗੁਰ ਸੱਚੇ ਨੂੰ ਸਦਾ,
ਪਸ਼ੂ-ਧਨ ਨਾਲ ਪਿਆਰ।
ਗਊ ਗ਼ਰੀਬ ਦੀ ਰੱਖਿਆ,
ਧੁਰ ਤੋਂ ਗੁਰ ਸਿਰ ਕਾਰ।
ਜਦ ਕੋਈ ਅਵਸਰ ਬਣੇ,
ਰਹਿਣ ਸਦਾ ਹੀ ਤਿਆਰ।

ਗਊ ਰੱਖਿਆ ਸੰਗਰਾਮ ਦੇ,
ਬਣਨ ਅਲੱਮ-ਬਰਦਾਰ।
ਗਊਆਂ ਕਈ ਛੁਡਾਈਆਂ,
ਸਤਿਗੁਰ ਬੰਦੀ ਛੋੜ।
ਗਊ ਗ਼ਰੀਬ ਦੀ ਰੱਖਿਆ ਤੋਂ,
ਧਰਮ ਨਾ ਵੱਡਾ ਹੋਰ।
ਏਸੇ ਕਾਰਨ ਕੂਕਿਆਂ,
ਕੀਤੇ ਵੱਡ ਬਲੀਦਾਨ।
ਨਾਮਧਾਰੀ ਇਤਿਹਾਸ ਦੇ,
ਸਾਕੇ ਬਣੇ ਮਹਾਨ।
ਰੱਖਿਆ ਕੀਤੀ ਗਊ ਦੀ,
ਸਤਿਗੁਰ ਦੋ ਪ੍ਰਕਾਰ ।
ਗਊ-ਬੱਧ ਨੂੰ ਰੋਕਿਆ,
ਕੀਤਾ ਵੱਡ ਉਪਕਾਰ।
ਗਊ-ਧਨ ਨੂੰ ਸਾਂਭਿਆ,
ਨਸਲਾਂ ਹੋਰ ਸੁਧਾਰ।
ਦੁੱਧ ਦਾ ਵਜ਼ਨ ਵਧਾਇਆ,
ਜਿੱਤੇ ਕਈ ਪੁਰਸਕਾਰ।
ਵਧੀਆ ਗਊਆਂ ਵੰਡੀਆਂ,
ਲੋਕਾਂ ਦੇ ਵਿਚਕਾਰ।
ਰੱਚ ਕੇ ਪਸ਼ੂ ਪ੍ਰਦਰਸ਼ਨੀ,
ਪਸ਼ੂਪਾਲਾਂ ਦਾ ਸਤਿਕਾਰ।
ਵਧੀਆ ਪਸ਼ੂ ਹਨ ਪਾਉਂਦੇ,
ਗੁਰੂ-ਘਰ ਤੋਂ ਇਨਾਮ।
ਮੱਝਾਂ, ਗਊਆਂ, ਬੈਲ ਅਸ਼ਵ
ਧੰਨ ਅਤਿਅੰਤ ਮਹਾਨ।

**ਖੇਡਾਂ ਨਾਲ ਪ੍ਰੀਤ**

ਹਰਿਗੋਬਿੰਦ ਗੁਰ ਸੂਰਮਾ,
ਯੋਧਾ ਬਲੀ ਮਹਾਨ।

ਆਦਰ ਪਾਇਆ ਆਪ ਤੋਂ,
ਰਿਸ਼ਟ-ਪੁਸ਼ਟ ਇਨਸਾਨ।
ਯੁਧ ਕਲਾ ਵਿਚ ਸਤਿਗੁਰੂ,
ਕੀਤੇ ਸਿੰਘ ਪ੍ਰਬੀਨ।
ਚਾਰੇ ਜੰਗਾਂ-ਜਿੱਤੀਆਂ,
ਸ਼ਤਰੂ ਹੋਏ ਅਧੀਨ।
ਫੇਰ ਗੁਰੂ ਗੋਬਿੰਦ ਨੇ,
ਰਚਿਆ ਖ਼ਾਲਸਾ ਪੰਥ।
ਵੀਰ ਯੋਧਾ ਬਲਕਾਰ ਜੋ,
ਹੈ ਪਰ ਪੂਰਨ ਸੰਤ।
ਹੋਲਾ ਮਹੱਲਾ ਰਚਿਆ,
ਪੁਰਬ ਜੋ ਵੱਡ ਮਹਾਨ।
ਖੇਡਾਂ ਗੁਰੂ ਖਿਡਾਉਂਦੇ,
ਤਨ ਦਾ ਵਧੇ ਤ੍ਰਾਨ।
ਮਨ ਵਿਚ ਫੁਰਤੀ ਆਵੰਦੀ,
ਸੰਗੀਆਂ ਸੰਗ ਸੁਮੇਲ।
ਯੁਧ-ਕੌਸ਼ਲ ਇੰਝ ਵਿਗਸਦਾ,
ਮਨ-ਪ੍ਰਚਾਵੇ ਖੇਲ।
ਅਟੱਲ-ਪ੍ਰਤਾਪੀ ਸਤਿਗੁਰੂ ਦਾ,
ਖੇਡਾਂ ਨਾਲ ਪਿਆਰ।
ਕੁਸ਼ਤੀ, ਕਬੱਡੀ, ਘੋੜ-ਦੌੜ,
ਉਚੀ, ਲੰਬੀ ਛਾਲ।
ਸਤਿਗੁਰੂ ਦੇ ਦਰਬਾਰ ਵਿਚ,
ਕਈ ਮੱਲ ਪਹਿਲਵਾਨ।
ਵੱਡੀਆਂ ਮੱਲਾਂ ਮਾਰ ਗਏ,
ਜਿੱਤੇ ਕਈ ਇਨਾਮ।
ਸਤਿਗੁਰੂ ਜਗਜੀਤ ਸਿੰਘ,
ਦੀ ਵੀ ਉਹੋ ਰੀਤ।
ਖੇਡ ਜਗਤ ਦੀ ਹਰ ਕਲਾ,
ਵਧੇ ਫੁਲੇ ਨਿਤ ਨੀਤ।

ਤਕੜੀ ਹਾਕੀ-ਟੀਮ ਹੈ,
ਜਗਤ ਵਿਚ ਮਸ਼ਹੂਰ।
ਥਾਪੜਾ ਲੈ ਗੁਰੂਦੇਵ ਦਾ,
ਖੇਡੇ ਦੂਰੋਂ ਦੂਰ।
ਨਾਮਧਾਰੀ ਪੋਸ਼ਾਕ ਵਿਚ,
ਖੇਡੇ ਵਿਚ ਮੈਦਾਨ।
ਬੱਲੇ ਬੱਲੇ ਹੋਂਵਦੀ,
ਵਾਹ-ਵਾਹ ਵਿਚ ਜਹਾਨ।
ਠਾਕਰ ਦਲੀਪ ਤੇ ਉਦੇ ਸਿੰਘ,
ਰੱਖਣ ਖੂਬ੍ਹ ਧਿਆਨ।
ਇਹ ਪਨੀਰੀ ਪਾਲਦੇ,
ਮਾਲੀ ਸੁਘੜ ਸੁਜਾਨ।

**ਵਿਦਿਆ ਵੱਲ ਧਿਆਨ**

ਦੇਸ਼ ਜਦੋਂ ਗ਼ੁਲਾਮ ਸੀ,
ਖੁਲ੍ਹੇ ਕਈ ਸਕੂਲ।
ਚਲਦੇ ਪਛਮੀ ਲੀਹਾਂ ਤੇ,
ਸਾਮਰਾਜੀ ਜੋ ਅਸੂਲ।
ਨਾਮਧਾਰੀ ਪੰਥ ਨੇ,
ਕੀਤਾ ਬਾਈਕਾਟ।
ਤਾਂ ਹੀ ਪਣਨੋ ਪਛੜ ਗਏ,
ਵਿਦਿਆ ਦੀ ਜੋ ਦਾਤ।
ਹੋਇਆ ਦੇਸ਼ ਆਜ਼ਾਦ ਜਦ,
ਵਿਦਿਆ ਵਲ ਕੀਤਾ ਧਿਆਨ।
ਵਿਦਿਆਲੇ ਤੇ ਮਹਾਂ ਵਿਦਿਆਲੇ,
ਖੋਲ੍ਹੇ ਗੁਰੂ ਸੁਜਾਨ।
ਆਦਰਸ਼ ਲੀਹਾਂ ਤੇ ਚਲਦੇ,
ਇਹ ਸਭ ਸਿੱਖਿਆ-ਧਾਮ।
ਵਿਦਿਆ-ਧਨ ਦੇ ਨਾਲ ਨਾਲ,
ਆਚਰਨਕ ਨਿਰਮਾਣ।





ਧਰਮ ਕਰਮ ਦੀ ਸੂਝ ਵਿਚ,
ਚੜ੍ਹਦੇ ਸ਼ਿਸ਼ ਪ੍ਰਵਾਨ।
ਗੁਰ-ਕੀਰਤਨ ਦੀ ਕਲਾ ਦਾ,
ਰੱਖਣ ਖ਼ਾਸ ਗਿਆਨ।
ਵਿਦਿਅਕ ਸੰਮੇਲਨ ਹੋਂਵਦੇ,
ਵਿਦਿਅਕ ਜੱਥੇ ਥਾਪ।
ਸਤਿਗੁਰ ਸਦਾ ਹੀ ਬਖ਼ਸ਼ਦੇ,
ਇਨ੍ਹਾਂ ਨੂੰ ਸਿਖੀ ਦਾਤ।
ਵਧੇ ਫੁਲੇ ਪਰਿਵਾਰ ਇਹ,
ਸਤਿਗੁਰ ਦੀ ਇਹ ਰੀਝ।
ਜਗ ਵਿਚ ਸ਼ੋਭਾ ਪਾਉਣ ਸਭ,
ਲੰਮੀ ਰਖਣ ਨੀਝ।
ਗੁਣ ਉਪਕਾਰ ਅਪਣਾਏ ਕੇ,
ਮਾਨਵ ਗੁਣਾਂ ਨੂੰ ਧਾਰ।
ਪਾਉਣ ਸ਼ੋਭਾ ਜਗਤ ਵਿਚ,
ਰਖ ਕੇ ਨਾਮ ਆਧਾਰ।

**ਰੋਗੀਆਂ ਅਤੇ ਬਿਰਧਾਂ ਦੀ ਸੰਭਾਲ**

ਨਾਮ ਔਸ਼ਧੀ ਬਖ਼ਸ਼ਦੇ,
ਸਤਿਗੁਰ ਵੈਦ ਮਹਾਨ।
ਫ਼ਿਰ ਵੀ ਰੋਗੀ ਜੀਆਂ ਵਲ,
ਦਿੰਦੇ ਬਹੁਤ ਧਿਆਨ।
ਔਸ਼ਧਾਲੇ ਚਲ ਰਹੇ,
ਤੇ ਕੁਦਰਤੀ ਇਲਾਜ।
ਸਤਿਗੁਰ ਸਦਾ ਸੰਭਾਲਦੇ,
ਜੋ ਲਾਚਾਰ ਮੁਥਾਜ।
ਬਿਰਧਾਂ ਦੀ ਸੇਵਾ ਲਈ,
ਰਹਿੰਦੇ ਸਦਾ ਤਿਆਰ।
ਲੋੜਾਂ ਕਰਦੇ ਪੂਰੀਆਂ,
ਉਪਚਾਰ ਤੇ ਸਤਿਕਾਰ।

ਰੋਗੀ ਪਸ਼ੂ ਦੀ ਸਿਹਤ ਦਾ,
ਕਰਦੇ ਬਹੁਤ ਧਿਆਨ।
ਰੋਗ ਨਿਵਾਰਨ ਉਨ੍ਹਾਂ ਦੇ,
ਰੋਗ ਦੀ ਕਰ ਪਛਾਣ।

**ਗੁਰਧਾਮਾਂ ਦਾ ਨਿਰਮਾਣ**

ਗੁਰਧਾਮਾਂ ਦੇ ਨਿਰਮਾਣ ਵਲ,
ਸਤਿਗੁਰ ਕੀਤਾ ਧਿਆਨ।
ਪੱਕੇ ਸੁੰਦਰ ਚਾਹੀਏ,
ਜੋ ਕੱਚੇ ਅਸਥਾਨ।
ਲਿੰਬੇ-ਪੋਚੇ ਕੱਚੇ ਕੋਠੇ,
ਰਿਸ਼ੀਆਂ ਦੇ ਅਸਥਾਨ।
ਪਰਮ ਸ਼ਾਂਤੀ ਵੰਡਦੇ,
ਤਪੋਬਨ ਮਹਾਨ।
ਬਾਗ਼ ਬਗ਼ੀਚੇ ਸੋਂਹਦੇ,
ਬੋਲਣ ਘੁਗੀਆਂ, ਮੋਰ।
ਕੋਇਲਾਂ ਕੂਕਣ ਦਰਦ ਵਿਚ,
ਇਸ ਨਗਰ ਹਰ ਠਉਰ।
ਖੂਹੀਆਂ ਤੇ ਡੋਲ ਖੜਕਦੇ,
ਸੰਤ ਕਰਨ ਇਸ਼ਨਾਨ।
ਸੋਚ ਸਾਧਨਾ ਸਾਝਰੇ,
ਖੇਤਾਂ ਦੇ ਵਲ ਜਾਣ।
ਜਦ ਸੀ ਰਾਜ ਅੰਗਰੇਜ਼ ਦਾ,
ਇਹ ਕੱਚੇ ਅਸਥਾਨ।
ਪੂਰਨ ਸਭਿਆਚਾਰ ਵਿਚ,
ਰੰਗ ਮਜੀਠੀ ਜਾਣ।
ਸਿਧੀ ਸਾਦੀ ਰਹਿਤ ਸੀ,
ਸੋਚ ਉਚੀ ਪ੍ਰਵਾਨ।
ਆਦਰਸ਼ ਮਨੁੱਖ ਰਸ ਰੱਤੜੇ,
ਗੁਰ ਚਰਨਾਂ ਵਲ ਧਿਆਨ।

ਸੇਵਾ ਤੇ ਉਪਕਾਰ ਵਿਚ,
ਸਦਾ ਤਤਪਰ ਰਹਿਣ।
ਜਾਵਣ ਜਿਹੜੀ ਸਭਾ ਵਿਚ,
ਮਿਠੜੇ ਬਚਨ ਹੀ ਕਹਿਣ।
ਗੁਰ ਆਗਿਆ ਨੂੰ ਮੰਨਦੇ,
ਸੇਵਕ ਸੇਵ ਕਮਾਣ।
ਸਿਰ ਮੱਥੇ ਪ੍ਰਵਾਨ ਹੁਕਮ,
ਗੁਰ ਤੋਂ ਖ਼ੁਸ਼ੀਆਂ ਪਾਣ।

ਜੀਵਨ ਨਗਰ ਦੇ ਨਿਕਟ ਹੀ,
ਕੀਤਾ ਜਪ ਪ੍ਰਯੋਗ।
ਅੱਸੂ ਮਾਹ ਸੁਹਾਵੜਾ,
ਪੂਰਨ ਹੋਇਆ ਜੋਗ।
ਜੰਗਲ ਵਿਚ ਮੰਗਲ ਰਚਿਆ,
ਮਸਤਾਨਿਆਂ ਦਾ ਅਸਥਾਨ।
ਉਥੇ ਹੈ ਹੁਣ ਉਸਰਿਆ,
ਮਸਤਾਨਗੜ੍ਹ ਮਹਾਨ।
ਪੱਕੀਆਂ ਸੜਕਾਂ, ਬਾਗ਼ਾਂ ਦਾ,
ਇਹ ਸੁੰਦਰ ਅਸਥਾਨ।
ਹਰਿਆ ਭਰਿਆ ਸ਼ੋਭਨੀਕ,
ਸੋਹੇ ਦਰਸ਼ਨੀ ਧਾਮ।

**ਸ਼ਹੀਦਾਂ ਦੀਆਂ ਯਾਦਗਾਰਾਂ**

ਵਿਚ ਲੁਧਿਆਣੇ, ਅੰਮ੍ਰਿਤਸਰ,
ਯਾਦਗਾਰੀ ਅਸਥਾਨ।
ਜਿਥੇ ਨਾਮਧਾਰੀ ਸਿੰਘਾਂ ਨੇ,
ਪਾਇਆ ਸ਼ਹੀਦੀ ਮਾਣ।
ਵਿਚ ਮਲੇਰਕੋਟਲੇ,
ਸ਼ਹੀਦਾਂ ਦੇ ਅਸਥਾਨ।

ਅਜ ਸਾਰੇ ਨੇ ਸ਼ੋਭਦੇ,
ਕੀਤਾ ਨਵ-ਨਿਰਮਾਣ।
ਇਨ੍ਹਾਂ ਸਥਾਨਾਂ ਉੱਤੇ,
ਲਾਵਣ ਗੁਰੂ-ਦੀਵਾਨ।
ਯਾਦ ਸ਼ਹੀਦਾਂ ਨੂੰ ਕਰਨ,
ਅਮਰ ਜਿਨ੍ਹਾਂ ਦੀ ਸ਼ਾਨ।

**ਸ੍ਰੀ ਭੈਣੀ ਸਾਹਿਬ**

ਪਰ ਸਭ ਤੋਂ ਹੈ ਪੂਜਨੀਕ,
ਭੈਣੀ ਸਾਹਿਬ ਮਹਾਨ।
ਸੰਤ-ਖ਼ਾਲਸੇ ਵਾਲੜਾ,
ਪਾਵਨ ਜਨਮ-ਸਥਾਨ।
ਗੁਰ ਪ੍ਰਤਾਪ ਦੇ ਸਮੇਂ ਸੀ,
ਗਾਡੀ-ਰਾਹ ਪ੍ਰਵਾਨ।
ਕੱਚੇ ਪਹੇ ਚਲ ਕੇ,
ਯਾਤਰੀ ਦਰਸ਼ਨ ਪਾਣ।
ਗੁਰ ਜਗਜੀਤ ਦੇ ਸਮੇਂ,
ਵਧੀ ਇਸ ਦੀ ਸ਼ਾਨ।
ਸੋਹਣੇ ਸੁੰਦਰ ਭਵਨਾਂ ਦਾ,
ਗੁਰ ਕੀਤਾ ਨਿਰਮਾਣ।
ਲੰਗਰ ਪੱਕਾ ਬਣ ਗਿਆ,
ਜੋ ਥਾਪਿਆ ਗੁਰ ਰਾਮ।
ਪੰਗਤਾਂ ਸਜਣ ਸੋਹਣੀਆਂ,
ਜੱਸ ਗੁਰੂ ਦਾ ਗਾਣ।
ਸਤਿਗੁਰ ਰਾਮ ਸਿੰਘ ਦਾ,
ਜੋ ਦਰਬਾਰ ਸਥਾਨ।
ਜਿਥੇ ਸਤਿਗੁਰ ਬੈਠ ਕੇ,
ਲਾਉਂਦੇ ਸਨ ਦੀਵਾਨ।
ਇਥੋਂ ਮਿਲਦਾ ਰਿਹਾ ਸਦ,
ਦੇਸ਼-ਭਗਤੀ ਸੰਦੇਸ਼।

ਗੁਰ-ਭਗਤੀ, ਜਨ-ਸੇਵ ਦਾ,
ਕਰਦੇ ਗੁਰ ਉਪਦੇਸ਼।
ਨਾਮ-ਬਾਣੀ, ਗੁਰ-ਕੀਰਤਨ,
ਦਾ ਚਲਦਾ ਪਰਵਾਹ।
ਲੱਖਾਂ ਦਾਤਾਂ ਵੰਡੀਆਂ,
ਗੁਰੂ-ਭੰਡਾਰ ਅਥਾਹ।
ਸੱਭੋ ਸੋਹਣ ਥਾਨ ਇਹ,
ਸੁੰਦਰ ਯਾਦ ਸਥਾਨ।
ਚਰਨ ਧੂੜ ਇਸ ਥਾਂ ਦੀ,
ਸੇਵਕ ਮਸਤਕ ਲਾਣ।
ਹਰੀਮੰਦਰ ਇਸ ਨਗਰ ਦਾ,
ਹੈ ਇਕ ਹੋਰ ਸਥਾਨ।
ਗੁਰੂ ਹਰੀ ਦੀ ਯਾਦ ਵਿਚ,
ਰਚਿਆ ਜਾਣੀ ਜਾਣ।
ਰਾਮ ਸਰੋਵਰ ਅਸ਼ਟ-ਭੁਜਾ,
ਪੁਰਾਤਨ ਹੈ ਇਤਿਹਾਸ।
ਸ਼ੋਭਨੀਕ ਅਸਥਾਨ ਇਹ,
ਪੂਰੇ ਸਭ ਦੀ ਆਸ।
ਇਥੇ ਕਰਨ ਇਸ਼ਨਾਨ ਸਿਖ,
ਅੰਮ੍ਰਿਤ ਵੇਲੇ ਆਣ।
ਮੂੰਹ ਮੰਗਿਆ ਫਲ ਪਾਵੰਦੇ,
ਵਾਹ ਸਤਿਗੁਰ ਦੀ ਸ਼ਾਨ।

### ਮਾਤਾ ਚੰਦ ਕੌਰ

ਮਾਤਾ ਚੰਦ ਕੌਰ ਨੂੰ,
ਮੇਰਾ ਹੈ ਪ੍ਰਣਾਮ।
ਸੇਵਾ ਤੇ ਉਪਕਾਰ ਦੀ,
ਮੂਰਤਿ ਮਾਤ ਮਹਾਨ।
ਸੇਵਾ ਕਰਦੀ ਆਪ ਜੋ,
ਸਭ ਦਾ ਰਖੇ ਧਿਆਨ।

ਮਾਈਆਂ ਝੁਰਮਟ ਪਾਉਂਦੀਆਂ,
ਮਾਤ ਦੁਆਲੇ ਆਣ।
ਲੰਗਰ ਦੀ ਸੇਵਾ ਕਰਨ,
ਹੋਵੇ ਜੋ ਆਦੇਸ਼।
ਹੱਸ ਹੱਸ ਸੇਵ ਕਮਾਉਂਦੀਆਂ,
ਚਰਨੀ ਮੱਥਾ ਟੇਕ।
ਧੰਨ ਕਮਾਈ ਮਾਤ ਦੀ,
ਧੰਨ ਤੇਰੀ ਹੈ ਸੇਵ।
ਸਤਿਗੁਰ ਖ਼ੁਸ਼ੀਆਂ ਬਖ਼ਸ਼ਦੇ,
ਰਖਣ ਯਾਦ ਹਮੇਸ਼।

## ਪ੍ਰਤਾਪ ਮੰਦਰ

ਪ੍ਰਤਾਪ ਮੰਦਰ ਗੁਰ ਸਾਜਿਆ,
ਵੱਡਾ ਦੀਵਾਨ-ਸਥਾਨ।
ਹਜ਼ਾਰਾਂ ਸੰਗਤਾਂ ਬੈਠ ਕੇ,
ਗੁਰ ਦਾ ਧਰਨ ਧਿਆਨ।
ਨਾਮ ਜਪਣ, ਕੀਰਤਨ ਸੁਣਨ,
ਹੋਰ ਕਥਾ ਵਿਖਿਆਨ।
ਗੁਰ ਚਰਨਾਂ ਨੂੰ ਪਰਸਦੇ,
ਸਿਦਕੀ ਸਿਖ ਸੁਜਾਨ।
(ਪਰ) ਸਭ ਤੋਂ ਵੱਡਾ ਸਤਿਗੁਰੂ,
ਕੀਤਾ ਜੋ ਉਪਕਾਰ।
ਜਨਮ-ਸਥਾਨ ਗੁਰੂ ਰਾਮ ਦਾ,
ਖਿੜੀ ਬਸੰਤ ਬਹਾਰ।
ਚਰਨ-ਕੰਵਲ ਮਕਰੰਦ ਲਈ,
ਭਵਰਾਂ ਮਨ ਵਿਚ ਰੀਝ।
ਆਉਂਦੇ ਸੇਵਕ ਆਸ ਲੈ,
ਪਤਿਤੋਂ ਹੋਣ ਪੁੰਨੀਤ।
ਅਜ ਭੈਣੀ ਹੈ ਬਣ ਗਿਆ,
ਸੁੰਦਰ ਆਦਰਸ਼ ਗ੍ਰਾਮ।

ਧੂੰਆਂ ਰਹਿਤ ਮਨ-ਮੋਹਣਾ,
ਖਿੜਿਆ ਕੰਵਲ ਸਮਾਨ।
ਪਰ ਸ਼ੋਭਾ ਇਸ ਨਗਰ ਦੀ,
ਜੋ ਫੈਲੀ ਵਿਚ ਸੰਸਾਰ।
ਇਸ ਦਾ ਕਾਰਨ ਹੋਰ ਹੈ,
ਕਰੀਏ ਸੋਚ ਵਿਚਾਰ।
ਇਸ ਦੀ ਸ਼ਾਨ ਮਹਾਨ ਹੈ,
ਇਸ ਦਾ ਉਚ ਸਥਾਨ।
ਇਹ ਹੈ ਗੁਰੂ ਜਗਜੀਤ ਦਾ,
ਅਤਿ ਪਵਿੱਤਰ ਧਾਮ।
ਜ਼ਿਥੇ ਸਤਿਗੁਰੂ ਜਾਂਵਦੇ,
ਉਹੋ ਥਾਨ ਮਹਾਨ।
ਜਿਥੇ ਸਤਿਗੁਰੂ ਬੈਠਦੇ,
ਸੰਗਤ ਜੁੜਦੀ ਆਣ।
ਗੁਰ ਸੰਗਤ ਸੱਚ ਖੰਡ ਹੈ,
ਉਪਮਾ ਬੜੀ ਮਹਾਨ।
ਵਰਣਨ ਕਰ ਨਾ ਸਕਦੀ,
ਮੇਰੀ ਤੁੱਛ ਜ਼ੁਬਾਨ।
ਸ਼ਬਦ ਨਾ ਕੋਈ ਅਹੁੜਦਾ,
ਕਰੀਏ ਕਿਵੇਂ ਬਿਆਨ।
ਚਰਨ ਪਰਸ ਗੁਰੂਦੇਵ ਦੇ,
ਹਿਰਦਾ ਠਰਦਾ ਆਣ।
ਤਨ-ਮਨ ਸੀਤਲ ਹੋਂਵਦਾ,
ਵਿਸਮਾਦ ਅਵੱਸਥਾ ਜਾਣ।
ਲੂੰ ਲੂੰ ਖਿੜਦਾ ਖ਼ੁਸ਼ੀ ਵਿਚ,
ਕਰੀਏ ਕਿਵੇਂ ਬਿਆਨ।
ਅੰਮ੍ਰਿਤ ਘੁੱਟਾਂ ਮਿਲਦੀਆਂ,
ਜਿਵੇਂ ਚਾਤ੍ਰਿਕ ਨੂੰ ਆਣ।
ਅੰਮ੍ਰਿਤ ਬਰਖ਼ਾ ਹੋਂਵਦੀ,
ਧੰਨ ਗੁਰੂ ਦੀ ਸ਼ਾਨ।

ਜਗ ਰਹੀ ਇਸ ਨਗਰ ਵਿਚ,
ਗੁਰ ਸੱਚੇ ਦੀ ਜੋਤ।
ਪ੍ਰੇਮ ਤੇ ਉਪਕਾਰ ਦਾ,
ਸਤਿਗੁਰ ਮਹਾਂ ਸ੍ਰੋਤ।
ਦਰਸ਼ਨ ਕਰ ਗੁਰੂਦੇਵ ਦੇ,
ਅੰਧਕਾਰ ਮਿਟ ਜਾਏ।
ਬਲਦੀ ਜੋਤ ਪ੍ਰੇਮ ਦੀ,
ਆਤਮ ਕੁੰਜ ਵਿਚ ਆਏ।
ਜਾਪੇ ਚਰਨ ਪਰਸ ਕੇ,
ਮਿਲੇ ਨਵਾਂ ਉਤਸ਼ਾਹ।
ਨਵ-ਜੀਵਨ ਮਨੁੱਖ ਨੂੰ,
ਸੇਵਾ ਚਾਉ ਉਮਾਹ।
ਸਤਿਗੁਰ ਕੇਂਦਰ ਜਗਤ ਦਾ,
ਸੂਰਜ ਸਮ ਪ੍ਰਕਾਸ਼।
ਪ੍ਰੇਮ ਨਿੱਘ ਨੂੰ ਵੰਡਦਾ,
ਮਾਨਵਤਾ ਦੀ ਆਸ।
ਸਗਲ ਸਮਗਰੀ ਸਤਿਗੁਰੂ,
ਰਖੀ ਸੂਤ ਪਰੋਏ।
ਚਾਨਣ ਗੁਰੂ ਦੀ ਜੋਤ ਦਾ,
ਚਹੁੰ ਕੂਟਾਂ ਵਿਚ ਹੋਏ।
ਨਮੋਂ ਹੈ ਗੁਰ ਜਗਜੀਤ ਨੂੰ,
ਮੇਰਾ ਹੈ ਪ੍ਰਣਾਮ।
ਚਰਨ ਕੰਵਲ ਨੂੰ ਪਰਸ ਕੇ,
ਪਾਇਆ ਮਨ ਬਿਸਰਾਮ।
ਨਾਮ ਆਧਾਰ ਹੈ ਬਖ਼ਸ਼ਿਆ,
ਜਾਵਾਂ ਮੈਂ ਬਲਿਹਾਰ।
ਚਰਨ-ਕੰਵਲ ਤੋਂ ਵਾਰਨੇ,
ਜਾਵਾਂ ਸੌ ਸੌ ਵਾਰ।



# 8. ਸਤਿਗੁਰੂ ਦਰਸ਼ਨ

ਉਨੀ ਸੌ ਪਚਾਨਵੇਂ
ਹੋਲਾ ਪੂਰਬ ਮਹਾਨ।
ਸ੍ਰੀ ਭੈਣੀ ਸਾਹਿਬ ਵਿਖੇ,
ਸੰਗਤਾਂ ਜੁੜੀਆਂ ਆਣ।
ਪ੍ਰਤਾਪ ਮੰਦਰ ਵਿਚ ਸਜਿਆ,
ਆਲੀਸ਼ਾਨ ਦੀਵਾਨ।
ਦਰਸ਼ਨ ਹਿਤ ਗੁਰੂਦੇਵ ਦੇ,
ਸਿਖ ਦੂਰੋਂ ਚਲ ਆਣ।
ਝੱਖੜ-ਝਾਂਜਾ ਮੀਂਹ ਵਰ੍ਹੇ,
ਪਰਬਤ ਜੰਗਲ ਚੀਰ।
ਬਿਖੜਾ ਪੈਂਡਾ ਮਾਰ ਕੇ,
ਪੂਰਨ ਦਰਸ਼ਨ ਰੀਝ।
ਗੁਰ-ਚਰਨਾਂ ਨੂੰ ਪਰਸ ਕੇ,
ਮਿਲਦੀ ਖ਼ੁਸ਼ੀ ਅਪਾਰ।
ਮਨ-ਤਨ ਠੰਢਾ-ਠਾਰ ਹੋਏ,
ਗੰਗਾ ਜਲ ਦੀ ਧਾਰ।
ਮਿਲੇ ਚਾਤ੍ਰਿਕ ਨੂੰ ਬੂੰਦ ਜਿਉਂ,
ਮੱਛਲੀ ਤਾਂਈਂ ਨੀਰ।
ਨੱਚਣ ਮੋਰ ਘਣ ਵੇਖ ਕੇ,
ਵਗਦੀ ਪਵਨ ਸ਼ਮੀਰ।
ਦਰਸ਼ਨ ਕਰ ਕੇ ਗੁਰੂ ਦਾ,
ਤਨ-ਮਨ ਹੋਵੇ ਸ਼ਾਂਤ।

ਕੁਸ਼ਲ, ਖੇਮ, ਆਨੰਦ ਸਭ,
ਮੁੱਕਣ ਸਭ ਦੁਖਾਂਤ।
ਚਰਨ-ਕੰਵਲ ਨੂੰ ਪਰਸ ਕੇ,
ਤੱਪਦਾ ਮਨ ਹੋਏ ਸੀਤ।
ਮੂੰਹ ਮੰਗੀ ਬਖਸ਼ਿਸ਼ ਮਿਲੇ,
ਉਪਜੇ ਨਵੀਂ ਪ੍ਰੀਤ।
ਸਭ ਸ੍ਰਿਸ਼ਟ ਇੰਝ ਜਾਪਦੀ,
ਬੱਧੀ ਵਿਚ ਪਿਆਰ।
ਵੈਰ ਵਿਰੋਧ ਤੋਂ ਰਹਿਤ ਜੋ,
ਸਹਿਜ ਅਨੰਦ ਦਾ ਸਾਰ।
ਦਰਸ਼ਨ ਕਰ ਗੁਰਦੇਵ ਦੇ,
ਮਨ ਵਿਚ ਉਪਜੇ ਚਾਉ।
ਸਦ ਗੁਣਾਂ ਨੂੰ ਸਿੰਚ ਕੇ,
ਗੁਰ ਦੀ ਟਹਿਲ ਕਮਾਉ।
ਜਿਸ ਦਾ ਅਰਥ ਹੈ ਇਹ ਸਦਾ,
ਮਾਨਵ ਧਰਮ ਉਪਕਾਰ।
ਸਭੇ ਸਾਂਝੀਵਾਲ ਹਨ,
ਕੋਈ ਨਾ ਦਿਸੇ ਬਾਹਰ।

ਇਸੇ ਹੋਲੇ ਪੁਰਬ ਤੇ,
ਦਰਸ਼ਨ ਕੀਤੇ ਜਾਏ।
ਚਰਨੀਂ ਮੱਥਾ ਟੇਕਿਆ,
ਗੁਰੂ ਸੰਜੋਗ ਬਣਾਏ।
ਉਨੀ ਮਾਰਚ ਦਿਵਸ ਸੀ,
ਜਨਮ ਦਿਹਾੜਾ ਜਾਣ।
ਸ਼ੁਭ ਕਾਜ ਆਰੰਭੀਏ,
ਧਰ ਸਤਿਗੁਰ ਦਾ ਧਿਆਨ।
ਸ਼ੁਭ ਸ਼ੁਭ ਬੀਤੇ ਸਾਲ ਇਹ,
ਕਰੀਏ ਸੁੱਚੀ ਕਾਰ।

ਚਰਨ-ਕੰਵਲ ਦਾ ਧਿਆਨ ਧਰ,
ਵਿਗਸੇ ਗੁਰੂ-ਪਿਆਰ।
ਅਗਲੇ ਸਾਲ ਜਦ ਆਏਗਾ,
ਹੋਲੇ ਦਾ ਤਿਉਹਾਰ।
ਪੁੱਜਾਂ ਲੈ ਕੇ ਭੇਟ ਮੈਂ,
ਗੁਰ ਸੱਚੇ ਦੇ ਦਰਬਾਰ।
ਅੰਤਰਯਾਮੀ ਸਤਿਗੁਰੂ,
ਜਾਣੀ-ਜਾਣ ਕਿਰਪਾਲ।
ਪੂਰੇ ਮਨਸਾ ਸਿਖ ਦੀ,
ਸਤਿਗੁਰੂ ਦੀਨ ਦਿਆਲ।

**ਬਾਰਾਂਮਾਹ**

ਚੜ੍ਹਿਆ ਚੇਤ ਸੁਹਾਵੜਾ,
ਰੁੱਤ ਬਸੰਤ ਬਹਾਰ।
ਭੌਰੇ ਫਿਰਦੇ ਬਣਾਂ ਵਿਚ,
ਖਿੜ ਪਏ ਫ਼ੁੱਲ ਹਜ਼ਾਰ।
ਚੇਤਰ ਫੁੱਲ ਖਿੜੇ ਹਜ਼ਾਰ,
ਮਨ ਨੂੰ ਆਵੇ ਕਿਵੇਂ ਕਰਾਰ?
ਵਸੇ ਪ੍ਰੀਤਮ ਦਿਲ ਵਿਚਕਾਰ,
ਧੀਰਜ ਤਾਂ ਧਰਾਂ।
ਚੜ੍ਹਿਆ ਸ਼ੁਭ ਵੈਸਾਖ ਜਦ,
ਫ਼ਸਲਾਂ ਪੱਕੀਆਂ ਆਣ।
ਤਨ ਨੂੰ ਬਿਰਹਾ ਵੱਢਦਾ,
ਵਾਢੀ ਕਰੇ ਕਿਰਸਾਨ।
ਵਾਢੀ ਕਰੇ ਕਿਰਸਾਨ ਪਿਆਰਾ,
ਸੁੱਚੀ ਕਿਰਤ ਬੋਹਲ ਅਤਿ ਭਾਰਾ,
ਮਨ ਮੇਰੇ ਦਾ ਖੇਤ ਕਿਆਰਾ,
ਪਾਣੀ ਕਿੰਝ ਭਰਾਂ?

ਜੇਠ ਚੜ੍ਹੰਦੇ ਸਾਰ ਹੀ,
ਵੱਗ ਪਈ ਤੱਤੀ ਵਾਉ।
'ਤੱਤੀ ਵਾਉ ਨਾ ਲਾਗਈ'
ਸਤਿਗੁਰ ਸਰਨੀ ਜਾਉ।
ਸਤਿਗੁਰੂ ਸਰਨੀ ਜਦ ਮੈਂ ਜਾਵਾਂ,
ਉਸ ਦਾ ਬਖ਼ਸ਼ਿਆ ਨਾਮ ਧਿਆਵਾਂ,
ਤਪਦੇ ਸੀਨੇ ਠੰਡ ਵਸਾਵਾਂ,
ਗੁਰ ਨੂੰ ਯਾਦ ਕਰਾਂ।

ਹਾੜ ਤਪੇ ਵੱਡ ਜ਼ੋਰ ਨਾਲ,
ਧਰਤੀ ਤਪੇ ਬੁਖ਼ਾਰ।
ਮਿਹਰ-ਮੀਂਹ ਕਦ ਵਰ੍ਹੇਗਾ,
ਜੋ ਦੇਵੇ ਧਰਤੀ ਠਾਰ।
ਧਰਤੀ ਠਾਰ ਦੇਵੇ ਕਰਤਾਰ,
ਵਰਤੇ ਠੰਡ ਵਿਚ ਸੰਸਾਰ,
ਖ਼ਲਕਤ ਖ਼ੁਸ਼ੀ ਕਰੇ ਅਪਾਰ,
ਗੁਰੂ ਜੀ, ਅਰਜ਼ ਕਰਾਂ!

ਸਾਵਨ ਘਟਾਵਾਂ ਛਾਈਆਂ,
ਬਰਸੇ ਕਿਰਪਾ ਧਾਰ।
ਮੋਰ ਪਪੀਹੇ ਬੋਲਦੇ,
ਖ਼ੁਸ਼ੀਆਂ ਦੇ ਭੰਡਾਰ।
ਖ਼ੁਸ਼ੀਆਂ ਦੇ ਭਰ ਗਏ ਭੰਡਾਰੇ,
ਜਲ-ਥਲ, ਅੰਬਰ, ਮਹੀਅਲ ਸਾਰੇ,
ਸੁਹਣੇ ਕੁਦਰਤ ਦੇ ਨਜ਼ਾਰੇ,
ਹਿਰਦੇ ਕੰਵਲ ਸਰਾਂ।

ਭਾਦੋਂ ਭਰਮ ਭੁਲਾਵੜਾ,
ਸਤਿਗੁਰ ਸੰਦੀ ਓਟ।
ਲੋਹਾ ਕੰਚਨ ਕਰ ਦੇਵੇ,
ਰਹੇ ਨਾ ਕੋਈ ਖੋਟ।

ਕੋਈ ਖੋਟ ਨਾ ਰਹਿੰਦੀ ਪਿਆਰੇ,
ਜੋ ਸਤਿਗੁਰ ਦਾ ਨਾਮ ਚਿਤਾਰੇ,
ਜਿੱਤੇ ਸਦਾ, ਉਹ ਕਦੀ ਨਾ ਹਾਰੇ,
ਲੰਮੀ ਨਦਰ ਕਰਾਂ।

ਅੱਸੂ ਮਹੀਨਾ ਚੜ੍ਹ ਪਿਆ,
ਰਚਿਆ ਜਪ ਪ੍ਰਯੋਗ।
ਸੰਗਤਾਂ ਜੁੜੀਆਂ ਆਣ ਕੇ,
ਨਦੀ ਨਾਮ ਸੰਜੋਗ।
ਨਦੀ ਨਾਮ ਸੰਜੋਗ ਪਿਆਰਾ,
ਉਤਰ ਗਿਆ ਵਿਜੋਗ ਦਾ ਭਾਰਾ,
ਸਤਿਗੁਰ ਬਖ਼ਸ਼ਿਆ ਨਾਮ ਅਧਾਰਾ,
ਚਰਨੀਂ ਸੀਸ ਧਰਾਂ।

ਕੱਤਕ ਕੱਤਕ ਹੋਏ ਰਿਹਾ,
ਮਨ ਵਿਚ ਉਪਜਿਆ ਚਾਉ।
ਅੱਖਰ ਅੱਖਰ ਜੋੜ ਕੇ,
ਫੁੱਲਾਂ ਹਾਰ ਬਣਾਉ।
ਜਦ ਮੈਂ ਫੁੱਲਾਂ ਹਾਰ ਬਣਾਏ,
ਸੋਹਣੇ ਅੱਖਰ ਗੁੰਦ ਸਜਾਏ,
ਰਚਨਾ ਰਸਿਕਾਂ ਦੇ ਮਨ ਭਾਏ,
ਮੋਤੀ ਮਾਨ ਸਰਾਂ।

ਮੱਘਰ ਰੁਤ ਸੁਹਾਵੜੀ,
ਸੀਤਲ ਠੰਡ ਵਰਤਾਏ।
ਗੁਰੂ-ਗਿਆਨ ਘਟ ਬਲ ਪਿਆ,
ਗੁਰ-ਦੀਪਕ ਜੋਤ ਜਗਾਏ।
ਗੁਰ ਨੇ ਦੀਪਕ ਆਣ ਜਗਾਇਆ,
ਜਿਸ ਦਾ ਚਾਨਣ ਮਨ ਨੂੰ ਭਾਇਆ,

ਸਤਿਗੁਰ ਚਾਨਣ ਮੀਂਹ ਵਰ੍ਹਾਇਆ,
ਨੂਰੋ ਨੂਰ ਕਰਾਂ।

ਪੋਹ ਮਹੀਨਾ ਠੰਡ ਦਾ,
ਪਾਲਾ ਵਧਦਾ ਜਾਏ।
ਠੁਰ ਠੁਰ ਕੰਬਦੀ ਦੇਹ ਨੂੰ,
ਨਿੱਘ ਕੌਣ ਪਹੁੰਚਾਏ?
ਸਤਿਗੁਰ ਨਿੱਘ ਪਹੁੰਚਾਵਣ ਹਾਰਾ,
ਕਰਦਾ ਸੂਰਜ ਸਮ ਉਜਿਆਰਾ,
ਵੰਡ ਰਿਹਾ ਹੈ ਨਾਮ ਭੰਡਾਰਾ,
ਝੋਲੀ ਜਾਏ ਭਰਾਂ।

ਮਾਘ ਮਹਾਤਮ ਬਹੁਤ ਹੈ,
ਕਰਦਾ ਜੋ ਇਸ਼ਨਾਨ।
ਸੌਚ ਸਾਧਨਾ ਸਾਧ ਕੇ,
ਧਰਦਾ ਨਾਮ ਧਿਆਨ।
ਧਾਰੇ ਨਾਮ ਸੰਤ ਪਿਆਰਾ,
ਸ਼ਾਂਤ ਮਨ ਅਡੋਲ ਨਿਆਰਾ,
ਮਸਤਕ ਨੂਰ ਉਜਲ ਦੀਦਾਰਾ,
ਤਿਸਦੀ ਸਰਨ ਪੜ੍ਹਾਂ।

ਫੱਗਣ ਨਿਤ ਅਨੰਦ ਹੈ,
ਗੁਰ ਚਰਨਾਂ ਦੀ ਪਿਆਸ।
ਜੋ ਜਨ ਨਾਮ ਅਰਾਧਦੇ,
ਯਮ ਦੀ ਮਿਟੇ ਤ੍ਰਾਸ।
ਯਮ ਦਾ ਤ੍ਰਾਸ ਗੁਰ ਆਪ ਮਿਟਾਇਆ,
ਆਪੇ ਅਪਣਾ ਨਾਮੁ ਜਪਾਇਆ,
ਗੁਰ ਦਰਸ਼ਨ ਜਿਸ ਦੇ ਮਨ ਭਾਇਆ,
ਉਪਮਾ ਕਿੰਝ ਕਰਾਂ?

## ਸਤਵਾਰਾ

ਚੇਤਰ ਦੀ ਮਿਠੜੀ ਰੁੱਤ ਆਈ,
ਅਤਿ ਸੀਤਲ ਮੇਰੇ ਮਨ ਭਾਈ।
ਆਇਆ ਪੁਰਬ ਹੋਲੇ ਦਾ ਨੇੜੇ,
ਉਪਜੇ ਚਾਅ ਮਨ ਵਿਚ ਘਣੇਰੇ।
ਉਜਲ ਭਾਗ ਹੋਣ ਜੇ ਮੇਰੇ,
ਜਾ ਪੁਜੀਏ ਸਤਿਗੁਰ ਦੇ ਡੇਰੇ,
ਪਰਸ ਚਰਨ ਮਿਲਣ ਸੁਖ ਘਨੇਰੇ।
ਜਾ ਕੇ ਸ਼ਰਧਾ ਭੇਟ ਚੜ੍ਹਾਈਏ,
ਹਾਰ ਫੁੱਲਾਂ ਦਾ ਗੁੰਦ ਲੈ ਜਾਈਏ।
ਅੱਖਰ ਜੋੜ ਇਹ ਬਣਤ ਬਣਾਈਏ,
ਗੁਰ ਚਰਨਾਂ ਤੇ ਜਾਏ ਟਿਕਾਈਏ।
ਇਹ ਸਤਵਾਰਾ ਕਿੰਝ ਬਿਤਾਈਏ?
ਚਰਨ-ਸ਼ਰਨ ਗੁਰ-ਚਿਤ ਰਹਾਈਏ।

ਸੋਮਵਾਰ ਹੈ ਚੜ੍ਹ ਪਿਆ,
    ਵਸੇ ਗੁਰੂ ਪਿਆਰ।
ਮਨ ਖਿੜਿਆ ਹੈ ਕੰਵਲ ਸਮ,
    ਬਰਸੇ ਅੰਮ੍ਰਿਤ ਧਾਰ।
ਸੋਮਵਾਰ ਪਿਆਰਾ ਹੈ ਚੜ੍ਹਿਆ,
ਮਨ ਵਿਚ ਗੁਰ-ਮੂਰਤ ਨੂੰ ਧਰਿਆ,
ਨਾਮ ਅਰਾਧ ਚੌਬਾਰੇ ਚੜਿਆ,
ਦੀਪਕ ਮਨ ਮਸਤਕ ਵਿਚ ਧਰਿਆ,
ਜਾਵਾਂ ਬਲਿਹਾਰ ਮੈਂ!

ਮੰਗਲ ਖੁਸ਼ੀ ਆਪਾਰ ਹੈ,
    ਸਹਿਜ ਆਨੰਦ ਸੰਜੋਏ।
ਹਿਰਦੇ ਕੌਲ ਹੈ ਖਿੜ ਪਿਆ,
    ਗੁਰ-ਪ੍ਰੀਤਮ ਦੀ ਸੋਏ।

ਗੁਰ-ਪ੍ਰੀਤਮ ਦਾ ਆਵਣ ਸੁਣਿਆ,
ਰਸਨਾ ਨਾਮ ਅੰਮ੍ਰਿਤ ਨੂੰ ਭਣਿਆ,
ਹੰਸ ਆਤਮਾ ਮੋਤੀ ਚੁਣਿਆ,
ਕਾਮ, ਕ੍ਰੋਧ ਵਕਾਰਾਂ ਨੂੰ ਲੁਣਿਆ,
ਪਾਈ ਸਾਰ ਮੈਂ।

ਬੁਧਵਾਰ ਸੁਧ ਜਾਗ ਪਈ,
ਸਿਮਰਿਆ ਪੁਰਖ ਅਕਾਲ।
ਸਭ ਸ੍ਰਿਸ਼ਟਿ ਵਿਚ ਰਮ ਰਿਹਾ,
ਕੈਸਾ ਰੂਪ ਕਮਾਲ!
ਕੈਸਾ ਰੂਪ ਕਮਾਲ ਹੈ ਤੇਰਾ,
ਲਾਇਆ ਹਰ ਹਿਰਦੇ ਵਿਚ ਡੇਰਾ,
ਵਣ-ਤ੍ਰਿਣ ਵਿਚ ਵੀ ਵਾਸਾ ਤੇਰਾ,
ਪਸ਼ੂ-ਪੰਛੀ ਤੇ ਚਾਰ ਚੌਫ਼ੇਰਾ।
ਤੇਰਾ ਜੱਸ ਗਾਂਵਦੇ।

ਵੀਰਵਾਰ ਸ਼ੁਭ ਦਿਵਸ ਹੈ,
ਦੇਵਪਤੀ ਦਾ ਵਾਰ।
ਧਿਆਨ ਧਰਾਂ ਗੁਰਦੇਵ ਦਾ,
ਪਰਸਾਂ ਚਰਨ ਰਸਾਲ।
ਪਰਸਾਂ ਚਰਨ ਰਸਾਲ ਗੁਰ ਤੇਰੇ,
ਭਾਗ ਜਾਗ ਪਏ ਸੁੱਤੇ ਮੇਰੇ,
ਦਇਆ-ਧਾਰ ਵਿਛੜੇ ਪ੍ਰਭ-ਮੇਲੇ,
ਸਦ-ਬਖ਼ਸ਼ਿੰਦ ਗੁਰ ਪ੍ਰੀਤਮ ਮੇਰੇ,
ਢਾਡੀ ਜੱਸ ਗਾਂਵਦੇ।

ਸ਼ੁਕਰਵਾਰ ਨੂੰ ਸ਼ੁਕਰ ਕਰ,
ਬੱਝੀ ਮਨ ਵਿਚ ਆਸ।
ਗੁਰ ਦਰਸ਼ਨ ਦੀ ਸਿੱਕ ਘਣੀ,
ਬੁੱਝੇ ਨਾ ਕਦੀ ਪਿਆਸ।

ਬੁੱਝੇ ਨਾ ਕਦੀ ਪਿਆਸ ਦਰਸ ਦੀ,
ਜਿੰਦ ਨਿਮਾਣੀ ਸਦਾ ਤਰਸਦੀ,
ਸਭ ਕੁਝ ਹੈ ਦਰ ਤੇਰੇ ਅਰਪਦੀ,
ਪਾਣੀ ਦੇ ਬਿਨ ਮੀਨ ਤੜਪਦੀ,
ਅੰਮ੍ਰਿਤ ਕੁੰਡ ਨਹਾਂਵਦੇ।

ਚਰਨ ਕੰਵਲ ਦੀ ਟੇਕ ਧਰ,
ਆਇਆ ਸ਼ਨਿਚਰਵਾਰ।
ਨਦਰਿ ਕਰਮ ਦੀ ਖੇਡ ਇਹ,
ਝੂਠੇ ਡੰਫ਼ ਪਸਾਰ।
ਝੂਠੇ ਡੰਫ਼ ਪਾਸਾਰ ਜਗਤ ਦੇ,
ਸੋਂਹਦੇ ਦਰ ਤੇਰੇ 'ਤੇ ਭਗਤ ਨੇ,
ਮੈਂ ਬਲਿਹਾਰੀ ਸਾਧ ਸੰਗਤ ਦੇ,
ਤੇਰੇ ਨਾਮ ਦੇ ਵਿਚ ਜੋ ਰੰਗ ਕੇ,
ਧੂੜ ਮਸਤਕ ਲਾਂਵਦੇ।
ਆਇਤ ਰਵੀ ਵਾਰ ਹੈ,
ਸੂਰਜ ਸਮ ਪ੍ਰਕਾਸ਼।
ਸਤਿਗੁਰ ਦਰਸ਼ਨ ਪਾ ਲਏ,
ਪੁੰਨੀ ਦਿਲ ਦੀ ਆਸ।
ਦਿਲ ਦੀ ਆਸ ਪੁੰਨੀ ਗੁਰ ਪਾਇਆ,
ਸਤ੍ਰਿਗਰ-ਚਰਨੀਂ ਸੀਸ ਨਿਵਾਇਆ,
ਹਾਰ ਨਗਾਂ ਦਾ ਗੁੰਦ ਲਿਆਇਆ,
ਚਰਨ-ਕੰਵਲਾਂ ਤੇ ਜਾ ਟਿਕਾਇਆ,
ਗੁਰ-ਉਪਮਾ ਜੱਸ ਗਾਂਵਦੇ।

**ਪਹਿਰੇ**

ਪਹਿਲੇ ਪਹਿਰੇ ਉਠ ਕੇ;
ਗੁਰ ਨਾਮ ਧਿਆਇਆ,
ਦੂਜੇ ਪਹਿਰੇ ਜਾਇ ਕੇ,
ਗੁਰ ਦਰਸ਼ਨ ਪਾਇਆ।

ਤੀਜੇ ਪਹਿਰੇ ਸਾਧ ਸੰਗਤ ਨੂੰ,
ਸੀਸ ਨਿਵਾਇਆ।
ਲੌਢੇ ਪਹਿਰ ਦੀਵਾਨ ਵਿਚ,
ਹਰੀ ਨਾਮ ਧਿਆਇਆ।
ਧੰਨ ਗੁਰੂ ਜਗਜੀਤ ਹੈ,
ਜਿਨ ਕਿਰਪਾ ਧਾਰੀ।
ਸੰਤ ਖ਼ਾਲਸਾ ਗੁਰੂ ਦਾ,
ਪੰਥ ਨਾਮਧਾਰੀ।
ਉਜਵਲ ਛਬਿ ਜਿਸ ਦੀ ਸਦਾ,
ਗੁਰ ਪਰਉਪਕਾਰੀ।
ਸਾਧ ਸੰਗਤ ਗੁਰਦੇਵ ਤੋਂ,
ਮੈਂ ਸਦ ਬਲਿਹਾਰੀ।
ਪੈਜ ਰਖੋ ਦਾਸ ਦੀ,
ਮੈਂ ਕੀਟ ਭਿਖਾਰੀ।
ਗੁਰੂ ਘਰ ਦਾ ਹਾਂ ਮੰਗਤਾ,
ਗੁਰ ਵੱਡ ਉਪਕਾਰੀ।
ਗੁਰ ਦਾਤਾ ਹੈ ਗੁਣ ਨਿਧਾਨ,
ਗੁਰੂ ਕਲਾ ਧਾਰੀ।
ਮਸਤਕ ਉਤੇ ਹੱਥ ਧਰ,
ਗੁਰ ਪੈਜ਼ ਸਵਾਰੀ।

**ਗੁਰ-ਚਰਨਾਂ ਉੱਤੇ ਅਰਦਾਸ।**

ਕਰੋ ਭੇਟ ਪ੍ਰਵਾਨ,
ਦਾਸ ਕਿਰਪਾਲ ਦੀ।
ਬਖ਼ਸ਼ਿਸ਼ ਬੜੀ ਮਹਾਨ,
ਦੀਨ-ਦਿਆਲ ਦੀ।
ਹੋਈ ਪੂਰਨ ਘਾਲ,
ਰਸਕ ਰਸਾਲ ਦੀ।





ਮਿਹਰ ਸਦਾ ਮੈਂ ਲੋਚਾਂ,
ਗੁਰ ਪ੍ਰਿਤਪਾਲ ਦੀ।

ਸਤਿਗੁਰ ਦੀਨ-ਦਿਆਲ ਜੀ,
ਬਖ਼ਸ਼ੋ ਨਾਮ ਆਧਾਰ।
ਚਰਨ ਕੰਵਲ ਦਾ ਆਸਰਾ,
ਰੱਖਾਂ ਹਿਰਦੇ ਧਾਰ।
ਸੁਆਸ-ਸੁਆਸ ਨਿਭਦੀ ਰਹੇ,
ਚਰਨ ਕੰਵਲ ਦੀ ਪ੍ਰੀਤ।
ਧੰਨ ਗੁਰੂ ਜਗਜੀਤ ਸਿੰਘ,
ਪਤਿਤੋਂ ਕਰੇ ਪੁੰਨੀਤ।
ਗੁਣਹੀਨ ਤੇ ਨੇਤਰਹੀਣ,
ਸਭ ਬੰਨਿਓਂ ਅਸਮਰਥ।
ਦਾਤਾਂ ਸਤਿਗੁਰ ਬਖ਼ਸ਼ੀਆਂ,
ਕਰ ਦਿਤਾ ਸਮਰੱਥ।
ਮਿਹਰ ਤੇਰੀ ਸਦ ਲੋਚਦਾ,
ਅੰਧਕਾਰ ਵਿਚ ਦੀਪ।
ਊਣ ਕੋਈ ਨਾ ਰਹਿ ਸਕੇ,
ਸਤਿਗੁਰ ਹੋਏ ਜੇ ਮੀਤ।
ਨਾਮ ਗੁਰੂ ਨੇ ਬਖ਼ਸ਼ਿਆ,
ਕਰ ਕੇ ਵਡ ਉਪਕਾਰ।
ਚਰਨ ਕੰਵਲ ਤੋਂ ਵਾਰਨੇ,
ਜਾਵਾਂ ਸੌ ਸੌ ਵਾਰ।
ਡੋਲ ਗਿਆਸਾਂ, ਗੁਰੂਦੇਵ,
ਕੀਤਾ ਤੁਸੀਂ ਅਡੋਲ।
ਬਾਂਹ ਪਕੜ ਗੁਰ ਕੱਢਿਆ,
ਬੋਲ ਨਾ ਸਕਾਂ ਬੋਲ।
ਚਰਨਾਂ ਉਤੇ ਸੀਸ ਧਰ,
ਕਰਦਾ ਨਿਤ ਅਰਦਾਸ।

ਆਂਚਲ ਪਕੜ ਗੁਰਦੇਵ ਦਾ,
ਦਿਲ ਦੀ ਬੁਝੇ ਪਿਆਸ।
ਨਾਮ ਰਤਨ ਧਨ ਪਾ ਲਿਆ,
ਬਖ਼ਸ਼ੀ ਸਤਿਗੁਰ ਦਾਤ।
ਚਾਨਣ ਦੀਪ ਹੈ ਬਲ ਰਿਹਾ,
ਵਿਚ ਅੰਧਿਆਰੀ ਰਾਤ।
ਬਖ਼ਸ਼ਿਸ਼ ਕੀਤੀ ਆਪ ਨੇ,
ਪੂਰਨ ਹੋਈ ਘਾਲ।
ਸ਼ਬਦ ਫੁਲਾਂ ਦਾ ਹਾਰ ਇਹ,
ਗੁੰਦਿਆ ਨਾਲ ਪਿਆਰ।
ਗੁਰ-ਇਤਿਹਾਸ ਦਾ ਸਾਰ ਹੈ,
ਗੁਰ-ਮਹਿਮਾ ਦਾ ਗਾਣ।
ਸੋਝੀ ਬਖ਼ਸ਼ੀ ਸਤਿਗੁਰੂ,
ਕੀਤਾ ਮੈਂ ਬਖ੍ਯਾਣ।
ਗੁਣ ਬਖ਼ਸ਼ੇ ਹਨ ਆਪ ਨੇ,
ਦੋਸ਼ ਮੇਰੇ ਨਿਜ ਜਾਣ।
ਭੁਲ-ਚੁਕ ਪਾਠਕ ਸੋਧ ਲੈਣ,
ਮੈਂ ਬਾਲ ਅਣਜਾਣ।
ਕਾਵਿ ਕਲਾ ਉਚ ਦਾਤ ਹੈ,
ਮੈਂ ਵਿਚ ਗੁਣ ਨਹੀਂ ਕੋਏ।
ਸਿਧੇ ਸਾਦੇ ਰੂਪ ਵਿਚ,
ਦਿਤੇ ਫੁੱਲ ਪਰੋਏ।
ਇਨ੍ਹਾਂ ਵਿਚ ਗੁਰੂ-ਪ੍ਰੀਤ ਹੈ,
ਗੁਰੂ-ਰੀਤ ਦੀ ਸਾਰ।
ਸੋਝੀ ਬਖ਼ਸ਼ੀ ਸਤਿਗੁਰੂ,
ਮੈਨੂੰ ਨਿੱਜ ਪਿਆਰ।
ਧੰਨ-ਧੰਨ ਗੁਰ ਜਗਜੀਤ ਸਿੰਘ,
ਧੰਨ ਉਸ ਦਾ ਦਰਬਾਰ।
ਬੰਦਾ ਭੁਲਣਹਾਰ ਹੈ,
ਅਭੁਲ ਗੁਰੂ ਕਰਤਾਰ।

ਨਮਸਕਾਰ ਗੁਰੂਦੇਵ ਨੂੰ,
ਸਿਰ ਜਿਸ ਧਰਿਆ ਹੱਥ।
ਧੰਨ ਧੰਨ ਗੁਰ ਜਗਜੀਤ ਹੈ,
ਸਰਬ ਕਲਾ ਸਮਰੱਥ।
ਚਰਨ ਕੰਵਲ ਦਾ ਆਸਰਾ,
ਲੋਚਾਂ ਗੁਰੂ-ਪ੍ਰੀਤ।
ਨਿਭਦੀ ਜਾਏ ਉਮਰ ਭਰ,
ਅੰਤਮ ਸੁਆਸਾਂ ਤੀਕ।
ਜੋਤ ਗੁਰੂ ਜਗਦੀ ਰਹੇ,
ਚਾਨਣ ਹੋਵੇ ਚੌਫੇਰ।
ਜਗ ਤੋਂ ਅੰਧਕਾਰ ਦਾ,
ਮਿਟੇ ਅਗਿਆਨ ਅੰਧੇਰ।
ਜਗਤ-ਜਲੰਦਾ ਰਖ ਲਓ,
ਅਪਣੀ ਕਿਰਪਾ ਧਾਰ।
ਮਾਨਵ ਪ੍ਰੇਮ ਵਧੇ ਸਦਾ,
ਸ਼ਾਂਤੀ ਵਿਚ ਸੰਸਾਰ।
ਸਭ ਮਾਨਵ ਇਸ ਜਗਤ ਵਿਚ,
ਵੱਸਣ ਨਾਲ ਪਿਆਰ।
ਜੰਗ, ਯੁਧ, ਭੈਅ ਮਿਟ ਜਾਏ,
ਖ਼ੁਸ਼ੀ ਵਸੇ ਸੰਸਾਰ।
ਅੰਨ, ਧਨ ਤੇ ਪ੍ਰੇਮ ਦੀ,
ਕੋਈ ਰਹੇ ਨਾ ਤੋਟ।
ਦਇਆ, ਖਿਮਾਂ ਤੇ ਸ਼ਾਂਤੀ,
ਪਰਮੇਸ਼ਰ ਦੀ ਓਟ।
ਗੁਰ ਕੇਂਦਰ ਤੋਂ ਆਪ ਦੇ,
ਨਿਤ ਫੈਲੇ ਪ੍ਰਕਾਸ਼।
ਸਹਿਜ ਸ਼ਾਂਤੀ, ਮਿਲੇ ਸੁੱਖ,
ਮਾਨਵਤਾ ਦੀ ਆਸ।

ਦਾਸ ਤੇਰੇ ਨੂੰ ਸਦਾ ਹੀ,
ਗੁਰ ਚਰਨਾਂ ਦੀ ਓਟ।
ਨਿਤ ਬਖ਼ਸ਼ਿਸ਼ ਹੁੰਦੀ ਰਹੇ,
ਕਦੀ ਨਾ ਆਵੇ ਤੋਟ।
ਗੁਰ ਚਰਨੀਂ ਜਗਜੀਤ ਦੇ,
ਹੈ ਮੇਰੀ ਨਮਸਕਾਰ।
ਪਰਸਾਂ ਪਾਰਸ ਚਰਨ ਇਹ,
ਜਾਵਾਂ ਸਦ ਬਲਿਹਾਰ।



## 9. ਅਰਦਾਸ-ਬੇਨਤੀ

ਸਤਿਗੁਰ ਸ੍ਰੀ ਜਗਜੀਤ ਸਿੰਘ
ਮੇਰੇ ਪ੍ਰਾਣ-ਅਧਾਰ,
ਚਰਨ-ਕੰਵਲ ਨੂੰ ਪਰਸ ਕੇ,
ਕਰਦਾ ਹਾਂ ਨਮਸਕਾਰ।
ਸਦਾ ਆਪਦਾ ਰਿਹਾ ਹੈ,
ਮਿਹਰ ਭਰਿਆ ਸਿਰ ਹੱਥ,
ਨਿਰਗੁਣ ਨੇਤਰਹੀਣ ਨੂੰ,
ਕਰ ਦਿਤਾ ਸਮਰੱਥ।
ਬਖ਼ਸ਼ੀ ਦਾਤ ਹੈ ਕਲਾ ਦੀ,
ਨਾਲੇ ਸੂਝ ਗਿਆਨ,
ਨਦਰਿ-ਕਰਮ ਤੋਂ ਪਾਇਆ,
ਇਹ ਅਮੁਲ ਵਰਦਾਨ।

ਬਖ਼ਸ਼ਿਆ ਗੁਰੂ ਪ੍ਰੇਮ ਵੀ,
ਨਾਲੇ ਨਾਮ ਅਧਾਰ,
ਰਸਨਾ ਦੁਆਰਾ ਸਿਮਰ ਕੇ,
ਹਿਰਦਾ ਹੋਵੇ ਠਾਰ।
ਸਹਿਜ-ਸ਼ਾਂਤੀ ਵਸਦੀ,
ਆਤਮ ਵਿਚ ਹੁਲਾਸ,
ਨਿਤ ਮੰਜ਼ਿਲ ਮਿਲਦੀ ਰਹੇ,
ਚੜ੍ਹੀਏ ਵਲ ਆਕਾਸ਼।
ਸੇਵਾ ਤੇ ਉਪਕਾਰ ਦੀ,
ਉਪਜੇ ਸਦ ਹੀ ਰੀਝ,
ਜਿੰਦੜੀ ਲੇਖੇ ਲਗ ਜਾਇ,

ਬਖ਼ਸ਼ੋ ਐਸੀ ਨੀਝ।

ਗੁਰੂ ਦਰਸ਼, ਸਦਾ ਹਰਸ਼,
ਮਨ ਵਿਚ ਆਏ ਟਿਕਾਉ,
ਪਸ਼ੂ ਬਿਰਤੀਆਂ ਸਾਧ ਕੇ,
ਮਾਨਵ-ਜੋਤ ਜਗਾਉ।
ਗੁਰ ਜਦ ਕਰਦਾ ਮਿਹਰ ਹੈ,
ਮਾਨਵ ਦੇਵ ਹੋ ਜਾਏ
ਵਸਣ ਅੰਦਰ ਦੇਵ-ਗੁਣ,
ਧੰਨ ਜਨਮ ਹੋ ਜਾਏ।

ਬ੍ਰਹਮ-ਗਿਆਨੀ ਸਾਧ ਸੰਗ,
ਬ੍ਰਹਮ-ਵਿਚਾਰ ਦੀ ਸਾਰ,
ਕਣ-ਕਣ ਅੰਦਰ ਵਿਸ਼ਵ ਦੇ,
ਇਕੋ ਜੋਤ ਪਸਾਰ।
ਉਹੋ ਜੋਤ ਸਾਕਾਰ ਹੈ,
ਗੁਰ-ਹਿਰਦੇ ਵਿਚਕਾਰ,
ਗੁਰ-ਚਰਨਾਂ ਨੂੰ ਪਰਸ ਕੇ,
ਮਿਲਦਾ ਵਿਸ਼ਵ ਪਿਆਰ।

ਲੰਮੀ ਨਦਰਿ ਨਿਹਾਰ ਕੇ,
ਵੇਖੀਏ ਝਾਤੀ ਮਾਰ,
ਜਗਤ ਜਲੰਦਾ ਦਿਸ ਰਿਹਾ,
ਮੱਚ ਰਹੀ ਹਾਹਾਕਾਰ।
ਜੰਗ, ਬਿਮਾਰੀ, ਭੁੱਖਮਰੀ,
ਕਲ, ਕਲੇਸ਼, ਕੁਬੇਰ,
ਮਨੁੱਖਤਾ ਸੜਦੀ ਜਾ ਰਹੀ,
(ਵਿਚ) ਧਨ ਦੇ ਹੇਰ-ਫੇਰ।
ਲੋਭ-ਲਾਲਸਾ ਵੱਧ ਰਹੀ,
ਤ੍ਰਿਸ਼ਨਾ ਰਹੀ ਹਲਕਾਏ,
ਨਿਤ ਅਗਨ ਇਹ ਲੋਭ ਦੀ,
ਮਾਨਵ ਨੂੰ ਤੜਪਾਏ।

ਜਗਤ ਜਲੰਦੇ ਨੂੰ ਹੈ,
ਅੰਮ੍ਰਿਤ ਵਰਖਾ ਲੋੜ,
ਇਹ ਵਸਤ ਬਿਨ 'ਨਾਮ' ਦੇ,
ਮਿਲੇ ਨਾ ਕਿਧਰੋਂ ਹੋਰ।
'ਨਾਮ' ਦਾ ਦਾਤਾ ਗੁਰੂ ਹੈ,
ਵੰਡੇ ਸੀਤ ਫੁਹਾਰ,
ਨਾਮ-ਅੰਮ੍ਰਿਤ ਜਦ ਬਰਸਦਾ,
ਸੀਤਲ ਅੰਦਰ-ਬਾਹਰ।
ਬੂੰਦ-ਬੂੰਦ ਜਦ ਰਿਸਦੀ,
ਰੇਤੜ ਹੋਏ ਗੁਲਜ਼ਾਰ,
ਦਾਨਵ ਬਿਰਤੀ ਜੀਵ ਦੀ,
ਬਦਲੇ ਗੁਣ ਉਪਕਾਰ।

ਮਾਨਵ ਚਰਿੱਤਰ ਵਿਗਸਦਾ,
ਖ਼ਰੇ, ਸਵਾਰੇ ਕਾਜ,
ਫਿਰ ਇਹ ਨਿਜੀ ਘਾਲਣਾ,
ਸਿਰਜੇ ਅਦਰਸ਼ ਸਮਾਜ।
ਲੋਭ ਲਾਲਸਾ ਰਹਿਤ ਜੋ,
ਰਖੇ ਮਨ ਸੰਤੋਖ,
ਦਯਾ ਉਪਕਾਰ ਵਹਿ ਤੁਰੇ,
ਇਹੋ ਧਰਮ ਇਹੋ ਮੋਖ।
ਇਉਂ ਦੇਸ ਉਨਤੀ ਕਰਨ,
ਸਾਂਝਾ ਵਿਸ਼ਵ ਪਿਆਰ,
ਦਰਦ ਦੀਨ ਦੁਖੀ ਲਈ,
ਹਰ ਹਿਰਦੇ ਵਿਚਕਾਰ।

ਸਾਂਝ ਆਦਿ ਕਦੀਮ ਦੀ,
ਸਭ ਜੀਵਾਂ ਦੀ ਓਟ,
ਸਭੋ ਇਕੋ ਧਾਤ ਹੈ,
ਇਸ ਵਿਚ ਨਹੀਂ ਕੋਈ ਖੋਟ।
ਪਰ ਆਤਮ ਦੀ ਵੱਥ ਇਹ,

ਕਰੀਏ ਕਿਵੇਂ ਪਛਾਣ,
ਨਦਰਿ-ਕਰਮ ਦੀ ਖੇਡ ਹੈ,
ਨਹੀਂ ਬਿਨਾ ਗੁਰ ਗਿਆਨ।

ਗਿਆਨ ਗੁਰੂ ਹਿਰਦੇ ਵਸੇ,
ਆਤਮ ਦੀਪ ਜਗਾਏ,
ਚਾਨਣ-ਚਾਨਣ ਪਸਰਦਾ,
ਅੰਧਕਾਰ ਮਿਟ ਜਾਏ।

ਅੰਧਕਾਰ ਅਗਿਆਨ ਹੈ,
ਮੋਹ ਮਾਇਆ ਪਸਾਰ,
ਨਾਸ਼ਵਾਨ ਥਿਰ ਨਾ ਰਹੇ,
ਕੂੜਾ ਡੰਫ਼ ਪਸਾਰ।

ਪਰ ਇਹ ਕੂੜ ਵੀ ਸੱਚ ਹੈ,
ਵੇਖੀਏ ਨਦਰਿ-ਨਿਹਾਰ,
ਵਿਚਰੀਏ ਇਸ ਜਗਤ ਵਿਚ,
ਖਿੜੇ ਕੰਵਲ ਦੇ ਹਾਰ।
ਆਖਿਆ ਸੱਚ ਫ਼ਰੀਦ ਨੇ,
ਹਿਕ ਪੰਛੀ ਵਿਚ ਫਾਸ,
'ਇਹੁ ਤਨੁ ਲਹਰੀ ਗਡੁ ਥਿਆ,
ਸੱਚੇ ਤੇਰੀ ਆਸ'
ਸੱਚੀ ਆਸ ਹੈ ਗੁਰੂ ਦੀ
ਕਟੇ ਯਮ ਕੀ ਫਾਸ,
ਸਹਿਜ ਵਸੇ ਵਿਚ ਦੁਨੀ ਦੇ,
ਮਿਟ ਜਾਵਣ ਸਭ ਤ੍ਰਾਸ।

ਪਾਵਨ ਹਸਤੀ ਗੁਰੂ ਦੀ,
ਪਾਰਸ ਸਦ ਸਰੂਪ,
ਚਰਨ-ਕੰਵਲ ਗੁਰੂ ਪਰਸ ਕੇ,
ਮਿਲਦੀ ਸੂਝ ਅਨੂਪ।
ਇਹੋ ਕਲਾ ਹੈ ਗੁਰੂ ਦੀ,

ਇਹੋ ਧਰਮ ਇਨਸਾਨ,
'ਮਨ ਤੂੰ ਜੋਤਿ ਸਰੂਪੁ ਹੈਂ,
ਆਪਣਾ ਮੂਲ ਪਛਾਣੁ।'

ਜੋਤ-ਸਰੂਪ ਹੈ ਆਤਮਾ,
ਸ੍ਰਿਸ਼ਟੀ ਕੱਜਲ ਧਾਤ ।
ਆਤਮ-ਗਿਆਨ ਦਾ ਸਾਰ ਇਹ,
ਹੋਰ ਕੂੜ ਸਭ ਬਾਤ।
ਗਿਆਨ ਦੀ ਜੋਤ ਜਗਾਇ ਕੇ,
ਵਿਚਰੀਏ ਵਿਚ ਸੰਸਾਰ,
ਸਭ ਕੌਮਾਂ ਤੇ ਦੇਸ ਇਕ,
ਵਿਸ਼ਵ-ਨੂਰ ਦਾ ਸਾਰ।

ਵਿਸ਼ਵ-ਨੂਰ ਸਦ ਪ੍ਰੇਮ ਹੈ,
ਏਕੇ ਵਾਲਾ ਨੇਮ,
ਦੂਈ-ਦਵੈਤ ਮਿਟਾਉਂਦਾ,
ਰਖੇ ਕੁਸ਼ਲ ਤੇ ਖੇਮ।

ਸਤਿਗੁਰੂ ਸੰਗ ਪ੍ਰੇਮ ਤੋਂ,
ਮਿਲਦੀ ਹੈ ਇਹ ਦਾਤ,
ਮਾਨਵ-ਰਹਿਣੀ ਸਾਰ ਤੱਤ,
ਹੋਰ ਹਉਮੇ ਝਖਣਾ ਝਾਖ।

ਦਰ ਤੋਂ ਗੁਰ ਜਗਜੀਤ ਦੇ,
ਮਿਲਦੀ ਸਦਾ ਮੁਰਾਦ,
ਮਨ ਨੂੰ ਸਿਧਾ ਰਖਦੀ,
ਤਨ ਨੂੰ ਕਰਦੀ ਸ਼ਾਦ।
ਸੇਵਾ ਤੇ ਉਪਕਾਰ ਦਾ,
ਵਹਿੰਦਾ ਇਹ ਦਰਿਆਉ,
ਚਰਨ-ਪਰਸ ਗੁਰਦੇਵ ਦੇ,
ਮਨ ਨੂੰ ਮਿਲੇ ਟਿਕਾਉ।
ਸਭ ਪਾਸੇ ਸ਼ਾਂਤੀ ਵਸੇ,

ਹੋਵੇ ਅਮਨ ਦਾ ਰਾਜ,
ਸਭ ਮਾਨਵ ਖੁਸ਼ੀ ਵਸਣ,
ਕੋਈ ਨਾ ਰਹੇ ਮੁਥਾਜ।

ਗੁਰ-ਚਰਨਾਂ 'ਤੇ ਸੀਸ ਧਰ,
ਕਰਦਾ ਹਾਂ ਅਰਦਾਸ,
ਮਿਹਰ ਗੁਰੂ ਦੀ ਬਣੀ ਰਹੇ,
ਜਬ ਲਗ ਦੇਹੀ ਸ੍ਵਾਸ।
ਕਰੀਏ ਸੇਵਾ ਜਗਤ ਵਿਚ,
ਅਪਣੀ ਵਿਤ ਅਨੁਸਾਰ,
ਗੁਣ ਬਖ਼ਸ਼ੇ ਗੁਰਦੇਵ ਦੇ,
ਮੈਂ ਤਾਂ ਭੁੱਲਣਹਾਰ।

ਗੁਰੂ-ਪ੍ਰੇਮ ਵਿਚ ਰੰਗ ਕੇ,
ਸਿਰਜੇ ਉਪਮਾ ਗਾਣ,
ਗੁਰ-ਉਸਤਤ ਦੇ ਛੰਦ ਇਹ,
ਰੂਪ ਸਵਈਆ ਜਾਣ।
ਚਾਲੀ ਸਵਈਏ ਰਚ ਦਿਤੇ,
ਬੀਤੇ ਚਾਲੀ ਸਾਲ,
ਚਾਲੀ ਬਰਸ ਦੀ ਘਾਲਣਾ,
ਮਹਿਮਾ ਗੁਰੂ ਰਸਾਲ।
ਚਾਲੀ ਸਾਲ ਬਤੀਤ ਹੋਏ,
ਗੁਰ-ਗਦੀ ਲਈ ਸੰਭਾਲ,
ਮਹਿਮਾ ਗੁਰ ਜਗਜੀਤ ਦੀ,
ਵਧੀ ਸਾਲੋਂ-ਸਾਲ।
ਜੁਗ ਜੁਗ ਨਦਰਿ ਮਿਹਰ ਦੀ,
ਕਰਦੇ ਰਹੋ ਸੰਭਾਲ,
ਨਾਮਧਾਰੀ ਬਾਗ਼ ਇਹ,
ਹੋਵੇ ਬਹੁਤ ਵਿਸ਼ਾਲ।



# 10. ਚਾਲੀਸਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

## ਇਕ

ਦੀਨ ਦੁਖੀ ਦਾ ਸਹਾਏ,
ਦਾਤ ਨਾਮ ਵਰਤਾਏ,
ਸ਼ਹਿਨਸ਼ਾਹਾਂ ਵਾਲੀ ਰੀਤ ਹੈ।
ਨੇਮ-ਪ੍ਰੇਮ ਵਿਚ ਪੂਰਾ,
ਗੁਰੂ ਕਰਨੀ ਦਾ ਸੂਰਾ,
ਸੰਤ ਖ਼ਾਲਸੇ ਦਾ ਮੀਤ ਹੈ।
ਬਹੁ ਗੁਣਾਂ ਦਾ ਭੰਡਾਰ,
ਸਹਿਜ ਸ਼ਾਂਤੀ ਅਵਤਾਰ,
ਮਿੱਠਾ ਮਧੁਰ ਸੰਗੀਤ ਹੈ।
ਵਾਹੁ! ਵਾਹੁ! ਵਾਹੁ! ਵਾਹੁ!
ਗੁਰੂ ਜਗਜੀਤ ਹੈ।

## ਦੋ

ਨਾਮਧਾਰੀ ਫੁੱਲਵਾੜੀ,
ਗੁਰੂ ਰਾਮ ਨੇ ਸਵਾਰੀ,
ਸੰਤ ਖ਼ਾਲਸਾ ਪੁਨੀਤ ਹੈ।
ਗੁਰੂ ਹਰੀ, ਹਰੀ ਰਖੀ,
ਵਡ ਪ੍ਰਤਾਪ ਵਾਲੀ ਸਿਖੀ,
ਵਧੀ ਫ਼ਲੀ ਨਿਤਾਨੀਤ ਹੈ।
ਆਈ ਨਵੀਂ ਹਰਿਆਲੀ,
ਨਵੀਂ ਮਹਿਕ ਨਵੀਂ ਲਾਲੀ,

ਵਾਲੀ ਸਤਿਗੁਰੂ ਮੀਤ ਹੈ।
ਵਾਹੁ! ਵਾਹੁ! ਵਾਹੁ! ਵਾਹੁ!
ਗੁਰੂ ਜਗਜੀਤ ਹੈ।

## ਤਿੰਨ

ਗੁਰੂ ਨਾਨਕ ਮਹਾਨ,
ਖ਼ਾਤਰ ਜਗਤ ਕਲਿਆਣ,
ਤੋਰੀ ਸਿਖੀ ਵਾਲੀ ਰੀਤ ਹੈ।
ਸਤਿ ਨਾਮ ਨੂੰ ਜਪਾਇਆ
ਗੁਰੂ-ਜੋਤ ਨੂੰ ਜਗਾਇਆ,
ਸਤਿ-ਸੰਗਤ ਪੁਨੀਤ ਹੈ।
ਹੋਇਆ ਸੋਦਰੀ ਸੰਗੀਤ,
ਕਥਾ-ਕੀਰਤਨ ਦੀ ਰੀਤ,
ਸਾਜ-ਵਜਣ ਨਿਤਾਨੀਤ ਹੈ।
ਵਾਹੁ! ਵਾਹੁ! ਵਾਹੁ! ਵਾਹੁ!
ਗੁਰੂ ਜਗਜੀਤ ਹੈ।

## ਚਾਰ

ਰਾਈਆਂ ਨਗਰ ਸੁ-ਗ੍ਰਾਮ,
ਜਿਥੇ ਪ੍ਰਗਟੇ ਗੁਰੂ ਰਾਮ,
ਕੀਤੀ ਸਿਖੀ ਸੁਰਜੀਤ ਹੈ।
ਸੰਤ ਖ਼ਾਲਸਾ ਪ੍ਰਕਾਸ਼,
ਮਹਾਂ-ਮਲੇਸ਼ ਵਾਲਾ ਨਾਸ਼,
ਚਲੀ ਗੁਰੂ ਵਾਲੀ ਰੀਤ ਹੈ।
ਸਜਿਆ ਪੰਥ ਨਾਮਧਾਰੀ,
ਜਾਗ ਪਈ ਕੌਮ ਸਾਰੀ,
ਕਢੋ ਫ਼ਰੰਗੀ ਬਦਨੀਤ ਹੈ।
ਵਾਹੁ! ਵਾਹੁ! ਵਾਹੁ! ਵਾਹੁ!
ਗੁਰੂ ਜਗਜੀਤ ਹੈ।

## ਪੰਜ

ਮੌਲੀ ਬਸੰਤ ਬਹਾਰ,
ਮਿਲਿਆ ਨਾਮ ਦਾ ਅਧਾਰ,
ਕੂਕੇ ਕੋਇਲ ਵਾਲਾ ਗੀਤ ਹੈ।
ਚਰਨ-ਕੰਵਲਾਂ ਦੀ ਟੇਕ,
ਆਏ ਭੌਰੇ ਸੀ ਅਨੇਕ,
ਗੁਰੂ-ਘਰ ਦੀ ਪ੍ਰੀਤ ਹੈ।
ਕਹਿੰਦੇ ਹੋਊ ਪ੍ਰਭਾਤ,
ਮੁਕੂ ਗ਼ਮਾਂ ਵਾਲੀ ਰਾਤ,
ਰਾਮ-ਰਾਜ ਲੋਕ-ਰੀਤ ਹੈ।
ਵਾਹੁ! ਵਾਹੁ! ਵਾਹੁ! ਵਾਹੁ!
ਗੁਰੂ ਜਗਜੀਤ ਹੈ।

## ਛੇ

ਗੁਰੂ ਗੁਣਾਂ ਦਾ ਭੰਡਾਰ,
ਬਖ਼ਸ਼ੇ ਨਾਮ ਦਾ ਆਧਾਰ,
ਸਹਿਜ-ਸ਼ਾਂਤੀ ਨੂੰ ਧਾਰ ਜੀ।
ਕਰਦਾ ਨਿੱਤ ਉਪਕਾਰ,
ਗੁਰੂ ਚਿਤ ਦਾ ਉਧਾਰ,
ਕਰੇ ਭਵਜਲ ਤੋਂ ਪਾਰ ਜੀ।
ਨਦਰਿ-ਮਿਹਰ ਦੀ ਕਰਕੇ;
ਸਿਖਾਂ-ਸਿਰ ਹੱਥ ਧਰ ਕੇ,
ਬਖ਼ਸ਼ੇ ਗੁਰੂ ਵਾਲਾ ਪਿਆਰ ਜੀ।
ਗੁਰੂ ਜਗਜੀਤ ਉਤੋਂ,
ਜਾਈਏ ਬਲਿਹਾਰ ਜੀ।

## ਸੱਤ

ਕਰਾਂ ਨਿੱਤ ਨਮਸਕਾਰ,
ਚਰਨ-ਕੰਵਲਾਂ ਦਾ ਪਿਆਰ,

ਬਖ਼ਸ਼ੋ ਨਾਮ ਦਾ ਆਧਾਰ ਜੀ।
ਗੁਰੂ ਸਿਖਾਂ ਵਾਲੀ ਰੀਤ,
ਬਖ਼ਸ਼ੋ ਚਰਨਾਂ ਦੀ ਪ੍ਰੀਤ,
ਹੋਵੇ ਸਿਖ ਦਾ ਉਧਾਰ ਜੀ।
ਮਾਨਵ-ਸੇਵਾ ਵਾਲੀ ਰੀਤ,
ਨਿੱਤ ਨਿਭੇ ਨਾਲ ਪ੍ਰੀਤ,
ਕਰੋ ਐਸਾ ਉਪਕਾਰ ਜੀ।
ਗੁਰੂ ਜਗਜੀਤ ਉਤੋਂ,
ਜਾਈਏ ਬਲਿਹਾਰ ਜੀ।

## ਅੱਠ

ਲਟਕ ਐਸੀ ਤੁਸਾਂ ਲਾਈ,
ਮਟਕ ਜੀਵਨ ਵਿਚ ਆਈ,
ਖਿੜੀ ਬਸੰਤ ਬਹਾਰ ਜੀ।
ਬਖ਼ਸ਼ੀ ਨਾਮ ਵਾਲੀ ਦਾਤ,
ਜਾਗੀ ਨਵ-ਪ੍ਰਭਾਤ
ਨਾਮ ਅੰਮ੍ਰਿਤ ਸੰਚਾਰ ਜੀ।
ਬਦਲੀ ਪਹਿਲਾਂ ਵਾਲੀ ਰੀਤ,
ਸਿਖੀ ਜੀਵਨ ਪੁਨੀਤ,
ਵਿਗਸੀ ਆਤਮ-ਗੁਲਜ਼ਾਰ ਜੀ।
ਗੁਰੂ ਜਗਜੀਤ ਉਤੋਂ,
ਜਾਈਏ ਬਲਿਹਾਰ ਜੀ।

## ਨੌਂ

ਗੁਰੂ ਮਾਰਗ ਸੁਝਾਇਆ,
ਲਖ਼ਸ਼ ਜੀਵਨ ਦਾ ਪਾਇਆ,
ਸੁਝੀ ਨਵੀਂ ਹੈ ਨੁਹਾਰ ਜੀ।
ਦਿਤਾ ਐਸਾ ਵਰਦਾਨ,
ਸਾਹਿਤ ਕਲਾ ਦਾ ਗਿਆਨ,

ਦੀਪਕ ਬਲੇ ਅੰਧਕਾਰ ਜੀ।
ਮਿਟ ਗਿਆ ਸੀ ਹਨੇਰ,
ਹੋਇਆ ਚਾਨਣ ਚੁਫ਼ੇਰ,
ਗੁਰ-ਗਿਆਨ ਅੰਦਰ ਬਾਹਰ ਜੀ।
ਗੁਰੂ ਜਗਜੀਤ ਉਤੋਂ,
ਜਾਈਏ ਬਲਿਹਾਰ ਜੀ।

## ਦਸ

ਕਰ ਚਰਨਾਂ 'ਤੇ ਅਰਦਾਸ,
ਆਏ ਆਤਮ-ਹੁਲਾਸ,
ਮੌਲੇ ਬਸੰਤ-ਬਹਾਰ ਜੀ।
ਚਲੇ ਭਾਵਾਂ ਦਾ ਪਰਵਾਹ,
ਠਾਠਾਂ ਮਾਰਦਾ ਦਰਿਆ,
ਸਾਗਰ ਲਹਿਰਾਂ ਦਾ ਪਸਾਰ ਜੀ।
ਖਿੰਡੇ ਐਸੀ ਖ਼ੁਸ਼ਬੋ,
ਚੰਨ-ਚਾਨਣੀ ਦੀ ਲੋਅ,
ਸਹਿਜ-ਸ਼ਾਂਤੀ ਦੀ ਕਾਰ ਜੀ।
ਗੁਰੂ ਜਗਜੀਤ ਉਤੋਂ,
ਜਾਈਏ ਬਲਿਹਾਰ ਜੀ।



## ਗਿਆਰ੍ਹਾਂ

ਅੰਮ੍ਰਿਤ ਵੇਲੇ ਤੜਕ ਸਾਰ,
ਲਗੇ ਆਸਾ ਜੀ ਦੀ ਵਾਰ,
ਹੋਵੇ ਸੋਦਰੀ ਸੰਗੀਤ ਹੈ।
ਰਾਗੀ ਰਾਗਾਂ ਵਿਚ ਗਾਉਣ,
ਸਾਜ਼ੀ ਸਾਜ਼ਾਂ ਨੂੰ ਵਜਾਉਣ,
ਗੁਰ-ਸ਼ਬਦ ਨਾਲ ਪ੍ਰੀਤ ਹੈ।
ਛਾ ਜਾਏ ਐਸਾ ਰੰਗ,
ਨਾਦ ਲਹਿਰਾਂ ਦੀ ਤਰੰਗ,

ਸਨਾਤਨ ਕੀਰਤਨ ਦੀ ਰੀਤ ਹੈ।
ਗੁਰੂ ਜਗਜੀਤ ਦੀ,
ਸੰਗੀਤ ਨਾਲ ਪ੍ਰੀਤ ਹੈ।

### ਬਾਰਾਂ

ਗੁਰੂ ਕੀਰਤਨ ਦੀ ਸਾਰ,
ਗਾਉਣ ਧਰੂਪਦ, ਧਮਾਰ,
ਵਜਣ ਨਿੱਤ ਨਵੇਂ ਤਾਲ ਜੀ।
ਦਿਲਰੁਬਾ ਜਦ ਵਜਾਉਣ,
ਧੂਹ ਹਿਰਦਿਆਂ ਨੂੰ ਪਾਉਣ,
ਵਾਹ! ਕੈਸਾ ਹੈ ਕਮਾਲ ਜੀ।
ਲਹਿਰੇ ਸਾਜ਼ਾਂ ਦੀ ਝੁਣਕਾਰ,
ਕਈ ਸਾਜ਼ ਤਾਰਦਾਰ,
ਅਤਿ ਮਿਠਾ ਸੁਰ ਤਾਲ ਜੀ।
ਗੁਰੂ ਜਗਜੀਤ ਦਾ,
ਸੰਗੀਤ ਹੈ ਕਮਾਲ ਜੀ।

### ਤੇਰਾਂ

ਸੰਗੀਤ ਸ਼ਾਸਤਰੀ ਗਿਆਨ,
ਗੁਰੂ ਆਚਾਰੀਆ ਮਹਾਨ,
ਸ਼ੋਭਾ ਚਾਰ-ਚੌਫ਼ੇਰ ਜੀ।
ਸੰਗੀਤ ਦੀ ਟਕਸਾਲ,
ਕਲਾਕਾਰ ਕਰੇ ਤਿਆਰ,
ਮਿਹਰ ਕਰੇ, ਨਹੀਂ ਦੇਰ ਜੀ।
ਸਿਰਜੇ ਕਈ ਗੁਣਵੰਤ,
ਰਾਗਾਂ ਵਿਚ ਕਲਾਵੰਤ,
ਵਜੇ ਫ਼ਜ਼ਰ ਵਾਲੀ ਭੇਰ ਜੀ।
ਗੁਰੂ ਦੇ ਸੰਗੀਤ ਵਾਲੀ,
ਸੋਹੇ ਨਵੀਂ ਸਵੇਰ ਜੀ।

## ਚੌਦਾਂ

ਸੰਗੀਤ ਸੰਮੇਲਨ ਰਚਾਉਣ,
ਕਲਾਕਾਰ ਚਲ ਆਉਣ,
ਕਰਨ ਆ ਕੇ ਨਮਸਕਾਰ ਜੀ।
ਬਖ਼ਸ਼ਿਸ਼ ਮਿਹਰ ਵਾਲੀ ਪਾਣ,
ਨਾਲੇ ਲੈਣ ਸਨਮਾਨ,
ਗੁਰੂ ਮਿਹਰਾਂ ਦਾ ਭੰਡਾਰ ਜੀ।
ਨਿਆਰੇ-ਨਿਆਰੇ ਰਾਗ ਗਾਉਣ,
ਜੌਹਰ ਵਾਦਨ ਵਿਖਾਉਣ,
ਸਰੋਦ, ਸ਼ਹਿਨਾਈ, ਸਿਤਾਰ ਜੀ।
ਗੁਰੂ ਦੇ ਸੰਗੀਤ ਵਾਲੀ,
ਮਹਿਮਾ ਹੈ ਅਪਾਰ ਜੀ।

## ਪੰਦਰਾਂ

ਲਗੇ ਹੱਲੇ ਦਾ ਦੀਵਾਨ,
ਕਥਾ, ਕੀਰਤਨ, ਵਿਖਿਆਨ,
ਜਥੇਦਾਰਾਂ ਦਾ ਸੰਗੀਤ ਹੈ।
ਗੁਰੂ-ਮਹਿਮਾਂ ਦਾ ਬਿਆਨ,
ਲੋਕ ਧੁਨਾਂ ਵਿਚ ਗਾਉਣ,
ਗੁਰੂ-ਘਰ ਦੀ ਜੋ ਰੀਤ ਹੈ।
ਫਿਰ ਜੋਟੀਆਂ ਦੇ ਸ਼ਬਦ,
ਸਿਖ ਗਾਉਣ ਹੋ ਕੇ ਮਸਤ,
ਹਿਰਦੇ ਗੁਰੂ ਦੀ ਪ੍ਰੀਤ ਹੈ।
ਗੁਰ ਸੰਗੀਤ ਵਾਲੀ,
ਨਿਆਰੀ-ਨਿਆਰੀ ਰੀਤ ਹੈ।

## ਸੋਲਾਂ

ਭੈਣੀ ਨਗਰ ਮਹਾਨ,
ਵੱਡਾ ਗੁਰਾਂ ਵਾਲਾ ਧਾਮ,
ਅਤਿ ਪਵਿੱਤਰ ਪੁਨੀਤ ਹੈ।
ਦੱਸੇ ਨਵਾਂ ਇਤਿਹਾਸ,
ਗੁਰੂ ਜੋਤ ਪ੍ਰਕਾਸ਼,
ਵਸੇ ਨਾਮ ਦੀ ਪ੍ਰੀਤ ਹੈ।
ਸੰਤ ਸਾਧ ਅਨੇਕ,
ਗਿਆਨ ਗੁਰੂ ਵਿਵੇਕ,
ਆ ਜਾਵੇ ਪ੍ਰਤੀਤ ਹੈ।
ਸ੍ਰੀ ਭੈਣੀ ਸਾਹਿਬ ਸੋਹੇ,
ਗੁਰਾਂ ਵਾਲੀ ਰੀਤ ਹੈ।

## ਸਤਾਰਾਂ

ਗੁਰੂ ਰਾਮ ਦਾ ਸਥਾਨ,
ਨਵੀਂ ਜਿਸ ਦੀ ਹੈ ਸ਼ਾਨ,
ਗੁਰ ਜਗਜੀਤ ਨੇ ਵਧਾਈ ਹੈ।
ਬਸੰਤ ਪੰਚਮੀ ਦਿਹਾੜਾ,
ਚਲ ਆਵੇ ਜਗਤ ਸਾਰਾ,
ਮਹਿਮਾਂ ਦੂਣ-ਸਵਾਈ ਹੈ।
ਵਰਣੀ ਜੋਤ ਨਿਤ ਜਗੇ,
ਸੁਖ ਸਹਿਜ ਮਨ ਵਸੇ,
ਚਰਨ ਧੂੜ ਜਿਨ ਪਾਈ ਹੈ।
ਸੰਤ ਖ਼ਾਲਸੇ ਦੀ ਜੋਤ,
ਗੁਰੂ ਆਪ ਜਗਾਈ ਹੈ।

## ਅਠਾਰਾਂ

ਭਗਤੀ ਸ਼ਕਤੀ ਦਾ ਸੁਮੇਲ,
ਧਰਮ ਕਰਮ ਵਾਲਾ ਖੇਲ,

ਜਗੀ ਜੋਤ ਅਜ਼ਾਦੀ ਹੈ।
ਗੁਰੂ ਸੂਬਿਆਂ ਨੂੰ ਥਾਪ,
ਕਾਰਜ਼ ਕੀਤੇ ਕਈ ਰਾਸ,
ਸੁੱਚ ਸਾਧਨਾ ਅਨਾਦੀ ਹੈ।
ਗੁਰੂ ਰਾਮ ਵਾਲਾ ਨੇਮ,
ਦੇਸੀ ਵਸਤਾਂ ਨਾਲ ਪ੍ਰੇਮ,
ਸਾਮਰਾਜ ਦੀ ਬਰਬਾਦੀ ਹੈ।
ਅਜ਼ਾਦੀ ਦੇ ਇਤਿਹਾਸ ਵਾਲੀ,
ਭੈਣੀ ਸਾਹਿਬ ਸਾਖੀ ਹੈ।

## ਉਨੀ

ਸੰਤ ਖ਼ਾਲਸਾ ਪ੍ਰਕਾਸ਼,
ਮਹਾਂ-ਮਲੇਸ਼ ਵਾਲਾ ਨਾਸ,
ਗੁਰੂ ਆਪ ਸਹਾਈ ਹੈ।
ਗਊ ਗ਼ਰੀਬ ਦਾ ਸਹਾਈ,
ਦੀਨ ਦੁਖੀ ਗਤ ਪਾਈ,
ਐਸੀ ਕੀਤੀ ਰਹਿਨੁਮਾਈ ਹੈ।
ਸਿੰਘਾਂ ਬੁੱਚੜਾਂ ਨੂੰ ਮਾਰ,
ਦਿਤੇ ਦੁਸ਼ਟ ਸੰਘਾਰ,
ਚੁੰਮੀ ਫਾਂਸੀ ਵਾਲੀ ਫਾਹੀ ਹੈ।
ਚੀਨੀ ਵਾਲੇ ਬਾਪ,
ਤੇਰੀ ਵੱਡੀ ਵੱਡਿਆਈ ਹੈ।

## ਵੀਹ

ਐਸੀ ਲਾਈ ਗੁਰੂ ਲਗਨ,
ਕੀਤਾ ਪਰਦੇਸ ਤੁਸਾਂ ਗਮਨ,
ਸਿਖੀ ਦੂਣ-ਸਵਾਈ ਹੈ।
ਗੁਰੂ ਹਰੀ ਹਰੀ ਰੱਖੀ,
ਭਾਵੇਂ ਬੰਦੀ ਆਪ ਚੱਖੀ,

ਕੇਸਰ-ਕਿਆਰੀ ਮਹਿਕਾਈ ਹੈ।
ਕਾਲ ਪਿਆ ਜਦ ਆਣ,
ਲੰਗਰ ਖੋਲ੍ਹੇ ਜਾਣੀ-ਜਾਣ,
ਰੀਤ ਗੁਰਾਂ ਦੀ ਨਿਭਾਈ ਹੈ।
ਗੁਰੂ ਹਰੀ ਸਿੰਘ,
ਤੇਰੀ ਵੱਡੀ ਵੱਡਿਆਈ ਹੈ।

## ਇੱਕੀ

ਗੁਰੂ ਆਏ ਪ੍ਰਤਾਪ,
ਮਿਟੇ ਦੁਖ ਸੰਤਾਪ,
ਸ਼ੋਭਾ ਜਗ ਵਿਚ ਛਾਈ ਹੈ।
ਨਾਮ ਬਾਣੀ ਦਾ ਪ੍ਰਵਾਹ
ਸੁੱਚ ਸੋਧ ਅਥਾਹ,
ਗੁਰੂ ਆਪ ਦ੍ਰਿੜ੍ਹਾਈ ਹੈ।
ਵਿਚ ਨਾਮਧਾਰੀ ਪੰਥ,
ਹੋਏ ਸਾਧ ਕਈ ਸੰਤ,
ਸ਼ਕਤ ਗੁਰੂ ਕੋਲੋਂ ਪਾਈ ਹੈ।
ਗੁਰੂ ਪ੍ਰਤਾਪ,
ਤੇਰੀ ਵੱਡੀ ਵੱਡਿਆਈ ਹੈ।

## ਬਾਈ

ਦੇਸ਼ ਭਗਤ ਮਹਾਨ,
ਹੋਵੇ ਕਿੰਵ ਕਲਿਆਣ,
ਇਸ ਦੇਸ ਗ਼ੁਲਾਮ ਦੀ?
ਕੀਤਾ ਸਭ ਨਾਲ ਪਿਆਰ,
ਸੇਵਾ ਦੇਸ ਉਪਕਾਰ,
ਗੱਲ ਚਲੀ ਵਿਚ ਆਮ ਜੀ।
ਵੱਡੇ ਕੌਮੀਂ ਇਜ਼ਲਾਸ।
ਧਿਆਨ ਰਖਿਆ ਸੀ ਖ਼ਾਸ .

ਜੱਸ ਖਟਿਆ ਮਹਾਨ ਜੀ।
ਗੁਰੂ ਪ੍ਰਤਾਪ
ਤੇਰੀ ਵੱਡੀ ਉੱਚੀ ਸ਼ਾਨ ਜੀ।

## ਤੇਈ

ਗੁਰੂ ਕਰਨੀ ਦਾ ਸੂਰਾ,
ਧਰਮ ਕਰਮ ਵਿਚ ਪੂਰਾ,
ਰਖੇ ਸਭ ਦਾ ਧਿਆਨ ਜੀ।
ਦੀਨ ਦੁੱਖੀ ਦਾ ਸਹਾਈ,
ਕਈਆਂ ਵੱਡੀ ਦਾਤ ਪਾਈ,
ਕਥਾ ਕੀਰਤਨ ਵਖਿਆਨ ਜੀ।
ਦਿਤੀ ਧਰਤ ਸਾਵੀਂ ਵੰਡ,
ਤੇਜ ਸੂਝ ਪ੍ਰਚੰਡ,
ਰਖੇ ਸਾਗਰਾਂ ਦਾ ਗਿਆਨ ਜੀ।
ਗੁਰੂ ਪ੍ਰਤਾਪ,
ਤੇਰੀ ਉਪਮਾ ਮਹਾਨ ਜੀ।

## ਚੌਵੀ

ਹਵਨ ਜਗ ਸੀ ਰਚਾਏ,
ਧਰਮ ਨੇਮ ਸੀ ਨਿਭਾਏ,
ਤੇਰਾ ਵਡਾ ਉਪਕਾਰ ਜੀ।
ਆਏ ਦੁੱਖੀ ਦੁਖਿਆਰੇ,
ਦੇਸ ਵੰਡ ਸਮੇਂ ਸਾਰੇ,
ਵੰਡੇ ਵੱਡ ਭੰਡਾਰ ਜੀ।
ਤੇਰਾ ਹਿਰਦਾ ਵਿਸ਼ਾਲ,
ਲਾਏ ਦੁੱਖੀ ਛਾਤੀ ਨਾਲ,
ਗਿਣਤੀ ਬੇਸ਼ੁਮਾਰ ਜੀ।
ਗੁਰੂ ਪ੍ਰਤਾਪ
ਤੇਰੀ ਕੀਰਤੀ ਅਪਾਰ ਜੀ।

## ਪੱਚੀ

ਪਸ਼ੂ ਧਨ ਨਾਲ ਪ੍ਰੇਮ,
ਧਰਮ ਕਰਮ ਕਈ ਨੇਮ,
ਗੁਰੂ ਆਪ ਨਿਭਾਏ ਜੀ।
ਬੋਲੇ ਕੌੜੇ ਨਹੀਂ ਬੋਲ,
ਗੁਰੂ ਰਹੇ ਅਡੋਲ,
ਸੰਕਟ ਜਦ ਸਿਰ ਛਾਏ ਜੀ।
ਲੰਬੀ ਗੁਰਾਂ ਦੀ ਸੀ ਨੀਝ,
ਹੈ ਸੀ ਦਿਲ ਵਿਚ ਰੀਝ,
ਪੰਥ ਵਧੇ ਦੂਣ ਸਵਾਏ ਜੀ।
ਗੁਰਾਂ ਵਾਲੀ ਗੱਦੀ ਉੱਤੇ,
ਜਗਜੀਤ ਸ਼ੋਭਾ ਪਾਏ ਜੀ।

## ਛੱਬੀ

ਦਸ ਸਤੰਬਰ ਉਨਾਠ੍ਹ ਸਾਲ,
ਗੁਰ-ਗੱਦੀ ਲਈ ਸੰਭਾਲ,
ਵਿਚ ਸੰਗਤ ਵਿਸ਼ਾਲ ਜੀ।
ਦਰਸ਼ਨ ਪਹਿਲੀ ਵਾਰ ਪਾਏ,
ਗੁਰੂ ਚਰਨੀ ਲਿਆ ਲਾਏ,
ਕੀਤੀ ਸਦਾ ਸੰਭਾਲ ਜੀ।
ਇਹ ਇਕੱਠ ਸੀ ਮਹਾਨ,
ਵਧੀ ਗੁਰੂ ਜੀ ਦੀ ਸ਼ਾਨ,
ਗੁਰੂ ਸਰਬ ਸਾਂਝੀਵਾਲ ਜੀ।
ਜੁਗ ਜੁਗ ਵਧੇ ਗੁਰੂ,
ਤੇਰਾ ਇਕਬਾਲ ਜੀ।

## ਸਤਾਈ

ਗੁਰੂ ਚੌਦਵੀਂ ਦਾ ਚੰਦ
ਤਾਰੇ ਬਣੇ ਸਾਧ ਸੰਤ,

ਛਬੀ ਸੁੰਦਰ ਆਕਾਸ਼ ਜੀ।
ਮਿਟ ਗਿਆ ਅੰਧਕਾਰ,
ਤੇਰਾ ਐਸਾ ਚਮਤਕਾਰ,
ਗਿਆ ਫੈਲ ਪ੍ਰਕਾਸ਼ ਜੀ।
ਗੁਰੂ ਸਭਨਾਂ ਨੂੰ ਭਾਏ,
ਚਰਨ ਧੂੜ ਮੱਥੇ ਲਾਏ,
ਪੁੰਨੀ ਸਭ ਦੀ ਸੀ ਆਸ ਜੀ।
ਸ੍ਰੀ ਭੈਣੀ ਸਾਹਿਬ ਵਿਖੇ,
ਗੁਰੂ ਦਾ ਨਿਵਾਸ ਜੀ।

## ਅਠਾਈ

ਗੁਰੂ ਧਾਮ ਵਾਲੀ ਸ਼ਾਨ,
ਹੋਈ ਦੂਣੀ ਚੌਣੀ ਆਣ,
ਹੋਇਆ ਨਵ ਨਿਰਮਾਣ ਹੈ।
ਪ੍ਰਤਾਪ ਮੰਦਰ ਵਿਸ਼ਾਲ,
ਅਸ਼ਟ ਭੁਜਾ ਸੋਹੇ ਤਾਲ,
ਸੁੰਦਰ ਲੰਗਰ ਗੁਰੂ ਰਾਮ ਹੈ।
ਅਕਾਲ ਬੁੰਗਾ ਧਰਮਸਾਲ,
ਸ਼ਹੀਦੀ ਸਮਾਰਕ ਬੇਮਿਸਾਲ,
ਵਸਾਇਆ ਨਗਰ ਮਸਤਾਨ ਹੈ।
ਉਚੀ ਕਲਾ ਸੂਝ ਤੇਰੀ,
ਹੋਈ ਪ੍ਰਧਾਨ ਹੈ।

## ਉਨੱਤੀ

ਗੁਰੂ ਦਰਸ਼ ਕਮਾਲ,
ਚਿੱਟਾ ਬਾਣਾ ਸੋਹੇ ਮਾਲ,
ਵੰਡੇ ਨਾਮ ਦਾ ਭੰਡਾਰਾ ਹੈ।
ਨਾਮ ਦਾਨ ਇਸ਼ਨਾਨ,
ਕਿਰਤ ਕਰਨੀ ਪ੍ਰਧਾਨ,

ਸਿਖ ਰਹਿਣੀ ਦਾ ਸਚਿਆਰਾ ਹੈ।
ਉੱਜਲ ਮਸਤਕ ਵਿਸ਼ਾਲ,
ਲਿਵ ਲਗੀ ਪ੍ਰਭੂ ਨਾਲ,
ਮਿਲੇ ਨਾਮ ਦਾ ਅਧਾਰਾ ਹੈ।
ਗੁਰੂ ਜਗਜੀਤ,
ਸਾਧ ਸੰਗਤ ਦਾ ਸਹਾਰਾ ਹੈ।

## ਤੀਹ

ਗੁਰੂ ਪੂਰਨ ਕਲਾਧਾਰੀ,
ਜਾਣੇ ਜੁਗਤ ਜੋ ਸਾਰੀ,
ਸਭ ਬੰਨੇ ਰਖੇ ਧਿਆਨ ਜੀ।
ਗੁਰੂ ਸੱਚਾ ਪਸ਼ੂ ਪਾਲ,
ਗਊ ਰੱਖਿਅਕ ਗੋਪਾਲ,
ਮਾਲੀ ਸੱਚਾ ਬਾਗ਼ਬਾਨ ਜੀ।
ਵਿਸ਼ਵ ਧਰਮ ਸੰਮੇਲਨ,
ਯੁਧ ਨਾਸ਼, ਪਿਆਰੇ ਅਮਨ,
ਰਖੇ ਸਭ ਦਾ ਗਿਆਨ ਜੀ।
ਗੁਰੂ ਜਗਜੀਤ,
ਤੇਰੀ ਕੀਰਤੀ ਮਹਾਨ ਜੀ।

## ਇਕੱਤੀ

ਗੁਰੂ ਸੱਚਾ ਪਹਿਰੇਦਾਰ,
ਰਖਣਹਾਰ ਸਭਿਆਚਾਰ,
ਮਾਨਵ ਧਰਮ ਦੀ ਜੋ ਸ਼ਾਨ ਹੈ।
ਸਾਹਿਤ ਕਲਾ ਨਾਲ ਪਿਆਰ,
ਰਖੇ ਇਤਿਹਾਸ ਦੀ ਵੀ ਸਾਰ,
ਕੂਕਾ ਪੰਥ ਦੀ ਜੋ ਸ਼ਾਨ ਹੈ।
ਕਲਾਕਾਰਾਂ ਨੂੰ ਨਿਵਾਜੇ,
ਸਾਹਿਤਕਾਰ ਨਵੇਂ ਸਾਜੇ,

ਬਖ਼ਸ਼ੇ ਐਸਾ ਵਰਦਾਨ ਹੈ।
ਗੁਰੂ ਜਗਜੀਤ,
ਤੇਰੇ ਉਤੇ ਸਭ ਨੂੰ ਮਾਣ ਹੈ।

## ਬੱਤੀ

ਤੂੰ ਪ੍ਰਦੇਸਾਂ ਦੀ ਲਈ ਸਾਰ,
ਸਿਖ ਸੰਗਤ ਕੀਤੀ ਤਿਆਰ,
ਜਸ ਫੈਲਿਆ ਸੰਸਾਰ ਹੈ।
ਉਚੀ ਕਰਨੀ ਸੱਚੀ ਰਹਿਣੀ,
ਗੱਲ ਸਚੋ ਸੱਚ ਕਹਿਣੀ,
ਖ਼ਰਾ ਤੇਰਾ ਵਿਵਹਾਰ ਹੈ।
ਵਿਚ ਦੇਸਾਂ ਪਰਦੇਸਾਂ,
ਜੱਸ ਰਹੇਗਾ ਹਮੇਸ਼ਾ,
ਨਵੇਲੀ ਤੇਰੀ ਮਹਿਕਾਰ ਹੈ।
ਵਿਸ਼ਵ ਦੇ ਬਗੀਚੇ,
ਖਿੜੀ ਫੁੱਲਾਂ ਦੀ ਬਹਾਰ ਹੈ।

## ਤੇਤੀ

ਗੁਰੂ ਨਿਰਗੁਣ ਅਰੂਪ,
ਗੁਰੂ ਸਰਗੁਣ ਸਰੂਪ,
ਪਾਰਬ੍ਰਹਮ ਅਨੂਪ ਹੈ।
ਸਗਲ ਸ੍ਰਿਸ਼ਟ ਪਸਾਰਾ,
ਗੁਰੂ ਸਭ ਦਾ ਸਹਾਰਾ,
ਗੁਰੂ ਭੂਪਾਂ ਦਾ ਭੂਪ ਹੈ।
ਅੰਧਕਾਰ ਨੂੰ ਮਿਟਾਵੇ,
ਪ੍ਰੇਮ ਜੋਤ ਨੂੰ ਜਗਾਵੇ,
ਗੁਰੂ ਸੁੰਦਰ ਸਰੂਪ ਹੈ।
ਸਗਲ ਬ੍ਰਹਿਮੰਡ,
ਗੁਰੂ ਪ੍ਰਭੂ ਦਾ ਹੀ ਰੂਪ ਹੈ।

## ਚੌਂਤੀ

ਕਰੀਏ ਦੇਸ ਨਿਰਮਾਣ,
ਹੋਵੇ ਸਭ ਦਾ ਕਲਿਆਣ,
ਨਾਮਧਾਰੀ ਹਿੱਸਾ ਪਾਉਣ ਜੀ।
ਪਸ਼ੂ ਨਸਲ ਸੁਧਾਰ,
ਫਸਲ ਨਵੀਂ ਕਰੋ ਤਿਆਰ,
ਸੋਹਣੇ ਬਾਗ਼ ਉਗਾਉਣ ਜੀ।
ਉਚ ਵਿਦਿਆ ਵਿਸਥਾਰ,
ਨਾਲੇ ਖੇਡਾਂ ਨਾਲ ਪਿਆਰ,
ਵਡਾ ਨਾਮਣਾ ਕਮਾਉਣ ਜੀ।
ਗੁਰੂ ਜ਼ਗਜੀਤ,
ਤੇਰਾ ਜੱਸ ਸਾਰੇ ਗਾਉਣ ਜੀ।

## ਪੈਂਤੀ

ਗੁਰੂ ਵਡਾ ਵਿਰਦਪਾਲ,
ਕਰੇ ਬਿਰਧਾਂ ਦੀ ਸੰਭਾਲ,
ਤੇਰੀ ਵਡੀ ਵਡਿਆਈ ਹੈ।
ਰੋਗ ਰੋਗੀਆਂ ਮਿਟਾਵੇ,
ਚਰਨ ਪਰਸ ਸੁਖ ਪਾਵੇ,
ਕੀਤੀ ਘਾਲ ਕਮਾਈ ਹੈ।
ਉਚਾ ਇਸਤਰੀ ਸਮਾਜ,
ਜਿਥੇ ਮੰਗੇ ਨਾ ਕੋਈ ਦਾਜ,
ਐਸੀ ਰੀਤ ਵਿਆਹ ਚਲਾਈ ਹੈ।
ਇਸੇ ਅਨੰਦ ਰੀਤ ਵਿਚ,
ਸਾਰੇ ਦੇਸ ਦੀ ਭਲਾਈ ਹੈ।

## ਛੱਤੀ

ਚਿੱਟਾ ਗੁਰੂ ਦਾ ਨਿਸ਼ਾਨ
ਝੁੱਲੇ ਵਿਚ ਅਸਮਾਨ,

ਵੰਡੇ ਸਭ ਨੂੰ ਪ੍ਰੇਮ ਹੈ।
ਭਾਵੇਂ ਜਾਤੀਆਂ ਅਨੇਕ,
ਗੁਰੂ ਸਭ ਦੀ ਹੈ ਟੇਕ,
ਸੋਹੇ ਏਕਤਾ ਦਾ ਨੇਮ ਹੈ।
ਸਭ ਨੂੰ ਪ੍ਰਭੂ ਦਾ ਸਹਾਰਾ,
ਸਾਂਝਾ ਬਾਪ ਜੋ ਹਮਾਰਾ,
ਇਕੋ ਧਰਮ ਇਕੋ ਨੇਮ ਹੈ।
ਸੱਚਾ ਗੁਰੂ ਵਾਲਾ ਧਰਮ,
ਸੁੱਚਾ ਮਾਨਵ ਪ੍ਰੇਮ ਹੈ।

## ਸੈਂਤੀ

ਕਿਸੇ ਨਾਲ ਨਹੀਂ ਵੈਰ,
ਗੁਰੂ ਸਦਾ ਨਿਰਵੈਰ,
ਪੁਰਖ ਨਿਰਭਉ ਅਕਾਲ ਹੈ।
ਸਗਲ ਸ੍ਰਿਸ਼ਟ ਇਕੋ ਜੋਤ,
ਵਿਸ਼ਵ ਅੰਦਰ ਓਤ-ਪ੍ਰੋਤ,
ਚਾਨਣ ਜਿਸ ਦਾ ਕਮਾਲ ਹੈ।
ਹੋਵੇ ਆਤਮ ਪ੍ਰਕਾਸ਼,
ਨਾਮ ਜਪੀਏ ਸਵਾਸ ਸਵਾਸ,
ਕੈਸਾ ਕਰਮ ਵਿਸ਼ਾਲ ਹੈ।
ਗੁਰੂ ਅੰਮ੍ਰਿਤ ਦੀ ਧਾਰ,
ਰਸ ਰਸੀਆ ਰਸਾਲ ਹੈ।

## ਅਠੱਤੀ

ਗੁਰੂ ਚਰਨਾਂ ਦੀ ਪ੍ਰੀਤ,
ਮਿੱਠਾ ਮਧੁਰ ਸੰਗੀਤ,
ਅਨਹਦ ਵਾਲਾ ਨਾਦ ਹੈ।
ਸਤਿਗੁਰੂ ਪ੍ਰਸਾਦਿ,
ਪਾਈਏ ਨਾਮ ਦੀ ਇਹ ਦਾਤ,

ਸਤਿ ਆਦਿ ਤੇ ਅਨਾਦਿ ਹੈ।
ਗੁਰੂ ਸ਼ਬਦ ਨੂੰ ਧਿਆਵੇ,
ਲਿਵ ਤਾਰ ਲਗ ਜਾਵੇ,
ਰਹੱਸ ਆਨੰਦ ਅਹਿਲਾਦ ਹੈ।
ਗੁਰੂ ਵਾਲਾ ਦਰਸ਼,
ਅਦਭੁਤ ਵਿਸਮਾਦ ਹੈ।

## ਉਨਤਾਲੀ

ਸਿਖ ਕਰੇ ਅਰਦਾਸ,
ਗੁਰੂ ਪੂਰੀ ਕਰੇ ਆਸ,
ਨਿਭੇ ਪ੍ਰੀਤ ਸਵਾਸ ਸਵਾਸ ਜੀ।
ਵਿਚ ਜਗਤ ਸ਼ੋਭਾ ਪਾਏ,
ਗੁਰੂ ਅੱਗੇ ਵੀ ਸਹਾਏ,
ਹਲਤ ਪਲਤ ਧਰਵਾਸ ਜੀ।
ਆਵਾ ਗਮਨ ਮਿਟਾਏ,
ਮੁਕਤ ਫਲ ਸੱਚਾ ਪਾਏ,
ਅਮਰਪਦ ਅਬਿਨਾਸ਼ ਜੀ।
ਗੁਰੂ ਜਗਜੀਤ,
ਗੁਰੂ-ਜੋਤ ਪ੍ਰਕਾਸ਼ ਜੀ।

## ਚਾਲੀ

ਅੰਦਰ ਇਸ ਸੰਸਾਰ,
ਮਿਟ ਜਾਵੇ ਅੰਧਕਾਰ,
ਕਰੋ ਐਸਾ ਉਪਕਾਰ ਜੀ।
ਹੋਵੇ ਹਲੀਮੀ ਵਾਲਾ ਰਾਜ,
ਸੁਖੀ ਵਸਣ ਸਭ ਸਮਾਜ,
ਗੂੰਜੇ ਰੱਬੀ ਜੈ ਜੈ ਕਾਰ ਜੀ।
ਸੱਚ ਧਰਮ ਵਾਲਾ ਨੇਮ,

ਇਕ ਦੂਜੇ ਨਾਲ ਪ੍ਰੇਮ,
ਵਸੇ ਗੁਰੂ ਵਾਲਾ ਪਿਆਰ ਜੀ।
ਗੁਰੂ ਜਗਜੀਤ ਉਤੋਂ,
ਜਾਈਏ ਬਲਿਹਾਰ ਜੀ।



ਕੀਤਾ ਚਾਲੀਸਾ ਭੇਂਟ ਜਦ,
ਵਿਚ ਸੱਚੇ ਦਰਬਾਰ।
ਮਨ ਵਿਚ ਲਹਿਰਾਂ ਉੱਠੀਆਂ,
ਖੁਸ਼ੀਆਂ ਬੇਸ਼ੁਮਾਰ।

ਮੇਰੇ ਸੰਗ ਸੀ ਪਹੁੰਚਿਆ
ਮੇਰਾ ਸ਼ਿਸ਼ ਕਰਤਾਰ।
ਉਸ ਨੇ ਸੁੰਦਰ ਕਾਵਿ ਦਾ
ਗੁੰਦਿਆ ਸੀ ਇਕ ਹਾਰ।

ਗੁਰ ਸ਼ਰਧਾ ਦੇ ਸ਼ਬਦ ਸਨ,
ਉਪਮਾ ਦਾ ਸ਼ੰਗਾਰ।
ਏਥੇ ਹਾਂ ਮੈਂ ਲਿਖ ਰਿਹਾ।
ਉਸੇ ਦਾ ਹੀ ਸਾਰ।

ਸਤਿਗੁਰੂ ਉਸ ਦੀ ਭੇਂਟ ਨੂੰ,
ਕਰ ਲਉ ਸਵੀਕਾਰ।
ਹੇਠਾਂ ਉਸ ਦੇ ਕਾਵਿ ਨੂੰ,
ਦਿੱਤਾ ਮੈਂ ਉਤਾਰ।

ਵਿਚ ਉਰਦੂ ਜ਼ੁਬਾਨ ਦੇ,
ਸ਼ਰਧਾ ਗੁੱਧਾ ਹਾਰ।
ਪਾਠਕ ਵੀ ਪੜ੍ਹ ਲੈਣ ਜੋ,
ਫੁੱਲਾਂ ਦੀ ਮਹਿਕਾਰ।



# 11. ਪ੍ਰੋ. ਕਰਤਾਰ ਸਿੰਘ ਕਾਲੜਾ ਦੀ ਨਜ਼ਮ

## ਤੇਰੀ ਜਲਵਾ ਗਰੀ

ਹੈ ਕੈਸੀ ਬਾਤ ਹੈਰਤ ਕੀ ਕਿ ਅਕਲੋ ਹੁਨਰ ਦਾ ਮੰਬਾ,
ਦੀਵਾਨਾ ਵਾਰ ਕਦਮੋਂ ਪਰ ਫ਼ਿਦਾ ਹੋਤਾ ਚਲਾ ਜਾਏ।
ਤੇਰੀ ਅਜ਼ਮਤ ਕਾ ਖ਼੍ਵਾਸਤਗਾਰ ਅਜ਼ਮਤ ਕੋ ਪਹੁੰਚ ਜਾਏ,
ਤੋਂ ਖ਼ੁਦ ਕੋ ਭੂਲ ਕਰ ਪਲ-ਪਲ ਖ਼ੁਦਾ ਹੋਤਾ ਚਲਾ ਜਾਏ।

ਕਦੰਮ ਬੋਸੀ ਮਿਲੇ ਤੋਂ ਖ਼ੁਦ ਕੋ ਸਮਝੇ ਅਰਸ਼ ਕਾ ਮਾਲਿਕ,
ਵੁਹ ਖਾਕੇ ਪਾ ਸੇ ਇਕ ਅਕਸੀਰ ਸਾ ਜਾਦੂ ਸਮਝਤਾ ਹੈ।
ਲਗੇ ਜੋ ਲ੍ਰਿਵ ਤੋਂ ਖੁਦ ਕੋ ਰੌਸ਼ਨੀ ਕੇ ਰੂ-ਬ-ਰੂ ਪਾਏ,
ਮਿਲੇ ਜੋ ਦੀਦਾਵਰ ਤੋ ਦੀਦ ਦਾ ਜਾਦੂ ਸਮਝਤਾ ਹੈ।

ਤੇਰੀ ਨਜ਼ਰੋਂ ਮੇਂ ਜੋ ਮਨਜ਼ੂਰ ਹੋ ਜਾਏ ਬਣੇ ਮੌਲਾ,
ਤੇਰੀ ਹਸਤੀ ਮੇਂ ਵੁਹ ਹਰਦਮ ਇਲਾਹੀ ਨੂਰ ਦੇਖੇ ਹੈ।
ਵੁਹ ਖੁਦ ਭੀ ਨੂਰ ਕੇ ਜਲਵਾ ਮੇਂ ਜਲਵਾਗਰ ਹੈ ਹੋ ਉਠਤਾ,
ਅਹਿਨਲ ਹੱਕ ਕਾ ਲਗੇ ਨਾਅਰਾ ਬਣਾ ਮਨਸੂਰ ਦੇਖੇ ਹੈ।

ਤਬੀ ਫ਼ਿਤਨਾ ਬਧਾ ਹੋਵੇ ਬਣੇ ਜੋ ਫ਼ਿਤਨਾਗਰ ਖ਼ੁਦ ਤੂ,
ਤਬੀ ਫ਼ਿਤਨਾਗਰੀ ਜਾਦੂਗਰੀ ਮਾਲੂਮ ਹੋਤੀ ਹੈ।
ਵੁਹ ਜਲਵਾ ਜਬ ਭੀ ਨੂਰੇ ਚਸ਼ਮ ਹੋ ਜਾਏ ਤੋਂ ਫਿਰ ਮੁਝਕੋ,
ਤੇਰੀ ਜਲਵਾਗਰੀ ਜਲਵਾਗਰੀ ਮਾਲੂਮ ਹੋਤੀ ਹੈ।

ਜੋ ਚਾਲੀਸਾ ਕਾ ਲੇ ਕਰ ਹੋ ਰਹਾ ਹਾਜ਼ਿਰ ਚਾਲੀਸਾ ਹੈ,
ਵੁਹ ਖ਼ੁਦ ਕੋ ਭੀ ਚਾਲੀਸਾ ਕਾ ਹੀ ਇਕ ਹਿੱਸਾ ਕਹੇ ਮੌਲਾ।

ਸਮਝਤਾ ਹੈ ਮਿਲੀ ਹੈ ਰੌਸ਼ਨੀ ਉਸ ਕੋ ਤੇਰੇ ਦਰ ਸੇ,
ਤੋ ਅੰਤਰ-ਧਿਆਨ ਹੋ ਅੰਤਰ ਕਾ ਸਭ ਕਿੱਸਾ ਕਹੇ ਮੌਲਾ।

ਥੀ ਤੇਰੀ ਕਰਮ ਫ਼ੁਰਮਾਈ ਜੋ ਮਿਲਟਨ ਪਰ ਵਹੀ ਅਬ ਭੀ,
ਹੈ ਤੇਰੀ ਕਰਮ ਫ਼ੁਰਮਾਈ ਮੇਰੇ ਉਸਤਾਦ ਪਰ ਵਾਰਦ,
ਵਹੀ ਅੰਤਰ ਦ੍ਰਿਸ਼ਟੀ ਹੈ ਵਹੀ ਰਹਿਮਤ ਕਾ ਮਨਜ਼ਰ ਹੈ,
ਤਖੱਈਅਲ ਮੇ ਨਿਹਾਂ ਹੈ ਔਰ ਖ਼ੁਦ ਇਅਤਮਾਦ ਪਰ ਵਾਰਦ।

ਜੋ ਭੈਣੀ ਮੇਂ ਪਹੁੰਚ ਕਰ ਭੇਂਟ ਤੇਰੀ ਹੈ ਯਿਹ ਚਾਲੀਸਾ,
ਤੇਰੀ ਯਿਹ ਕਦਮ ਬੋਸੀ ਕਾ ਹੀ ਇਕ ਬਿਹਤਰ ਬਹਾਨਾ ਹੈ।
ਜੋ ਉਸਕੋ ਤੂ ਨੇ ਪਹਿਚਾਨਾ ਯਿਹ ਤੇਰੀ ਕਰਮ ਫੁਰਮਾਈ,
ਮਗਰ ਉਸ ਨੇ ਭੀ ਤੁਝ ਕੋ ਖ਼ੂਬਤਰ ਕਹਿ ਕਰ ਪਹਿਚਾਨਾ ਹੈ।



## ਸਵਰਨ ਚਮਤਕਾਰ

ਬਾਲਪਨ ਵਿਚ ਬੇਅੰਤ ਦੀ,
ਕਰ ਲਈ ਗੁਰ ਪਛਾਣ।
ਇਹ ਬੇਅੰਤ ਅਨੰਤ ਹੈ,
ਰੌਸ਼ਨ ਕਰੂ ਜਹਾਨ।

ਉਪਕਾਰਾਂ ਦਾ ਭੰਡਾਰ ਇਹ,
ਸਿਰਜਿਆ ਗੁਰ ਪਰਤਾਪ।
ਦਰਸ਼ਨ ਕਰ ਬੇਅੰਤ ਦੇ,
ਬਿਨਸੇ ਦੁੱਖ ਸੰਤਾਪ।

ਸਿੱਖਿਆ ਦਿਤੀ ਸਤਿਗੁਰੂ,
ਰਖਿਆ ਖੂਬ ਧਿਆਨ।
ਸਾਧ ਸੰਗਤ ਵਿਚ ਰੱਲ ਬਹਿਣ,
ਹੋ ਇਕ ਸੁਰ ਇਕ ਜਾਨ।

ਜੂਠੇ ਭਾਂਡੇ ਮਾਂਝਦਾ,
ਸੇਵਾ ਜਾਨ ਮਹਾਨ।
ਝਾੜੂ ਦੇਵੇ ਪ੍ਰੇਮ ਨਾਲ,
ਗੁਰ ਦੇ ਦਿਵਾਨ ਅਸਥਾਨ।

ਪਾਣੀ ਕੱਢੇ ਖੂਹ 'ਚੋਂ,
ਗੁਰ ਸਿੱਖ ਕਰਨ ਇਸ਼ਨਾਨ।
ਇਸ਼ਨਾਨ ਕਰਾਉਣਾ ਸਿੱਖ ਦਾ,
ਵੱਡਾ ਪੁੰਨ ਮਹਾਨ।

ਲੰਗਰ ਤਿਆਰ ਹੱਥੀ ਕਰੇ,
ਆਪ ਵਰਤਾਵੇ ਆਣ।
ਸਭ ਦੀ ਲੋੜ ਪਛਾਣਦਾ,
ਬੇਅੰਤ ਸੀ ਜਾਣੀ ਜਾਣ।

ਗੁਰੂ ਕਾਲ ਵਿਚ ਉਸ ਸਮੇਂ,
ਸਰਕਾਰੀ ਸਕੂਲਾਂ ਦਾ ਸੀ ਤਿਆਗ।
ਸਤਿਗੁਰੂ ਜਾਣੀ ਜਾਣ ਨੇ,
ਆਸ਼ਰਮ ਦਿੱਤਾ ਥਾਪ।

ਇਸ ਆਸ਼ਰਮ ਵਿਚ ਬੇਅੰਤ ਜੀ,
ਪੜ੍ਹਿਆ ਲਾਏ ਧਿਆਨ।
ਸਾਥੀਆਂ ਨਾਲ ਘੁੱਲ-ਮਿਲ ਗਏ,
ਹੋ ਇੱਕ ਦਿਲ ਇੱਕ ਜਾਨ।

ਇਕੱਠੇ ਖੇਡਾਂ ਖੇਡਦੇ,
ਕੁਸ਼ਤੀ, ਤਰਨ-ਤਰਾਨ,

ਰੱਲ ਮਿਲ ਦੌੜਾਂ ਲਾਂਵਦੇ,
ਹਾਣੀ ਹਾਣ ਪਛਾਣ।

ਗੁਰੂ ਘਰ ਦੇ ਸਾਧਾਂ ਦੀ,
ਸੰਗਤ ਕਰਦੇ ਆਣ।
ਸਾਖੀਆਂ ਸੁਣਦੇ ਗੁਰੂ ਕੀਆਂ,
ਸੰਤਾਂ ਬਚਨ ਸੁਜਾਨ।

ਤੱਦ ਬਾਲ ਬੇਅੰਤ ਨੇ,
ਕੀਤਾ ਸਾਧਨਾ ਵੱਲ ਧਿਆਨ।
ਵੱਡ ਤਪੱਸਿਆ ਸਾਧ ਕੇ,
ਵੱਡ ਸਮਰੱਥਾ ਪਾਉਣ।

ਗੁਰ ਦਰਬਾਰ ਵਿਚ ਜਾ ਕੇ,
ਆਪਣਾ ਸੀਸ ਨਵਾਉਣ।
ਗੁਰ ਪਰਤਾਪ ਦੀ ਨਦਰ ਤੋਂ,
ਵੱਡ ਸ਼ਕਤੀ ਨੂੰ ਪਾਉਣ।

ਗੁਰ ਪਰਤਾਪ ਸੰਗੀਤ ਦਾ,
ਹੈਸੀ ਵੱਡ ਭੰਡਾਰ।
ਕਲਾਵੰਤ ਸਿੱਧ ਹੱਥ ਉਹ,
ਗੁਰ ਕੀਰਤਨ ਦਾ ਸ਼ੰਗਾਰ।

ਉਸ ਵਿਰਸੇ ਨੂੰ ਪਾ ਲਿਆ,
ਬੇਅੰਤ ਲਿਆ ਸੰਭਾਲ।
ਸਾਧਨਾ ਕਰ ਸੰਗੀਤ ਦੀ,
ਪਾਈ ਸੂਝ ਕਮਾਲ।

ਨਾਲ ਰੱਲੇ ਬਾਬਾ ਬੀਰ ਸਿੰਘ,
ਰਾਮ-ਲਖਣ ਦੇ ਹਾਰ।
ਰੱਲ ਕੇ ਜਦੋਂ ਸਨ ਗਾਂਵਦੇ,
ਹੁੰਦੀ ਜੈ-ਜੈ ਕਾਰ।

ਭੈਣੀ ਵਿਚ ਆਏ ਜੱਦ,
ਪੰਡਤ ਜਵਾਹਰ ਲਾਲ।
ਗਾਇਆ ਸ਼ਬਦ ਦੋਹਾਂ ਨੇ,
ਕਰ ਦਿੱਤਾ ਕਮਾਲ।

ਪੁੱਛਿਆ ਪੰਡਤ ਜਵਾਹਰ ਲਾਲ,
ਕਿਸ ਤੋਂ ਲਈ ਇਹ ਦਾਤ।
ਸੂਝ ਕਲਾ ਸੰਗੀਤ ਦੀ,
ਮੁਸਕਰਾਏ ਗੁਰ ਪਰਤਾਪ।

ਪਿਤਾ ਗੁਰੂ ਪਰਤਾਪ ਨੇ,
ਰੱਖਿਆ ਖੂਬ ਧਿਆਨ।
ਹਰ ਪਾਸੇ ਦੀ ਸਾਰ ਦੇ,
ਬਖਸ਼ਿਆ ਸੂਝ ਗਿਆਨ।

ਹਰ ਸਾਰਥ ਸੰਕਟ ਸਮੇਂ,
ਹੁਕਮ ਮੰਨਣ ਜਗਜੀਤ।
ਸਰਬ ਕਲਾ ਸਮਰੱਥ ਹੋਏ,
ਜੋ ਗੁਰ-ਘਰ ਦੀ ਰੀਤ।

ਸੰਤਾਲੀ ਦੇ ਸੰਕਟ ਸਮੇਂ,
ਕੀਤਾ ਜੋ ਫੁਰਮਾਨ।
ਜਗਜੀਤ ਸਿੰਘ ਨਿਭਾਇਆ,
ਸੱਤਿ-ਸੱਤਿ ਕਰ ਜਾਣ।

ਅੱਗ ਦੇ ਭਾਂਬੜ ਮੱਚਦੇ,
ਕਿਵੇਂ ਸਿੱਖ ਬੱਚ ਜਾਣ।
ਹੁਕਮ ਮੰਨ ਗੁਰਦੇਵ ਦਾ,
ਪਹੁੰਚੇ ਬੇਅੰਤ ਸੁਜਾਨ।

ਜੀਵਨ ਨਗਰ ਸਿੱਖ ਪਹੁੰਚ ਗਏ,
ਗੁਰ ਪਰਤਾਪ ਦੇ ਧਾਮ।

ਤਦ ਜਗਜੀਤ ਨੇ ਸਾਂਭਿਆ,
ਮੁੜ ਵਸਾਏ ਆਣ।

ਉੱਨੀ ਸੋ ਉਨਾਠ ਨੂੰ,
ਬਾਈ ਅਗਸਤ ਦੀ ਰਾਤ।
ਜੋਤੀ ਜੋਤ ਸਮਾਂ ਗਏ,
ਤਦੋਂ ਗੁਰ ਪਰਤਾਪ।

ਹਥੀਂ ਆਪਣੀ ਆਪ ਨੇ,
ਥਾਪਿਆ ਗੁਰ ਜਗਜੀਤ।
ਚੌਂਕੀ ਦਿੱਤੀ ਬਹਿਣ ਨੂੰ,
ਧਰ ਸਿਰ ਹੱਥ ਪੁਨੀਤ।

ਅਗਲੇ ਦਿਨ ਜਦ ਉਦੈ ਹੋਈ,
ਸੁੰਦਰ ਨਵ ਪ੍ਰਭਾਤ।
ਚਮਕਿਆ ਸੂਰਜ ਵਾਂਗਰਾਂ,
ਸਤਿਗੁਰੂ ਦਾ ਪਰਤਾਪ।

ਦਸ ਸਤੰਬਰ ਦਿਵਸ ਸੀ,
ਈਸਵੀ ਸੰਨ੍ਹ ਉਨਾਠ।
ਭਾਰੀ ਇਕੱਠ ਵਿਚ ਸਾਂਭਿਆ,
ਗੁਰ ਤਖਤ, ਸਿੰਘ ਪਰਤਾਪ।

ਚਾਰ ਚੌਫੇਰੇ ਗੂੰਜ ਉਠੀ,
ਧੁਨੀ ਜੈ-ਜੈ ਕਾਰ।
ਅੱਧੀ ਸਦੀ ਤੋਂ ਸਤਿਗੁਰੂ,
ਰੱਖਿਆ ਤਖਤ ਸੰਭਾਲ।

ਗੁਰਸਿੱਖੀ ਦੀ ਮਹਿਮਾ ਵਧੀ,
ਸਤ ਦ੍ਵੀਪਾ ਵਿਚਕਾਰ।
ਕਰਦਾ ਹਾਂ ਗੁਰਦੇਵ ਨੂੰ,
ਸੱਦ ਸੱਦ ਨਮਸਕਾਰ।

ਸਿਰ ਹੱਥ ਰਖੋ ਦਾਸ ਦੇ,
ਬਖਸ਼ਿਆ ਨਾਮ ਆਧਾਰ।
ਨਾਮਧਾਰੀ ਪੰਥ ਦੀ,
ਹੋਵੇ ਜੈ ਜੈ ਕਾਰ।

ਮਹਿਮਾ ਗੁਰ ਜਗਜੀਤ ਦੀ,
ਫੈਲੀ ਵਿਚ ਸੰਸਾਰ।
ਧੰਨ ਧੰਨ ਜੱਗ ਵਿਚ ਹੋਂਵਦੀ,
ਗੁਰ ਵੱਡਾ ਦਾਤਾਰ ।
ਮੈਥੋਂ ਗਿਣੇ ਨਾ ਜਾਂਵਦੇ,
ਸਤਿਗੁਰ ਦੇ ਉਪਕਾਰ ।
ਕਈ ਦਾਤਾਂ ਅਣਮੁਲੀਆਂ,
ਵੰਡੀਆਂ ਵਿਚ ਸੰਸਾਰ ।
ਗੁਰ ਪਰਤਾਪ ਦੀ ਯਾਦ ਵਿਚ,
ਅਪੋਲੋ ਹਸਪਤਾਲ ।
ਲੱਖਾਂ ਰੋਗੀਆਂ ਦਾ,
ਰੱਖੇ ਜੋ ਖਿਆਲ ।
ਇੱਕ ਟੱਕਾ ਨਾ ਮੰਗਿਆ,
ਸਰਕਾਰ ਜੋ ਦੇਵਣਹਾਰ ।
ਬਿਨਾਂ ਸਹਾਇਤਾ ਉਸਦੀ,
ਗੁਰ ਦਾਤਾ ਦਾਤਾਰ ।
ਸਾਧ ਸੰਗਤ ਦੀ ਦੇਣ ਇਹ,
ਗੁਰ ਰਹਿਮਤ ਭੰਡਾਰ।
ਸਤਿਗੁਰੂ ਗੁਣੀ ਗਹੀਰ ਹੈ,
ਵੱਡ ਦਾਨਾ ਦਾਤਾਰ ।
ਵਿਚ ਇੰਗਲੈਂਡ ਦੇਸ਼ ਦੇ,
ਮੀਂਹ ਦਾ ਉਪਜਿਆ ਕਾਲ ।
ਬੂੰਦ ਨਾ ਵਰਸੀ ਅਰਸ਼ ਤੋਂ,
ਜਨਤਾ ਹੋਈ ਬੇਹਾਲ ।

ਅਰਜ਼ ਕੀਤੀ ਗੁਰਦੇਵ ਦੇ,
ਕਿਰਪਾ ਕਰੋ ਅਪਾਰ ।
ਵਰ੍ਹੇ ਮੇਘ ਇਸ ਨਗਰ ਤੇ,
ਖੁਸ਼ੀ ਵਸੇ ਸੰਸਾਰ ।
ਸਾਧ ਸੰਗਤ ਗੁਰਦੇਵ ਦੀ,
ਕੀਤੀ ਜਦ ਅਰਦਾਸ ।
ਵਰ੍ਹਿਆ ਮੀਂਹ ਉਸ ਨਗਰ ਤੇ,
ਸਤਿਗੁਰ ਪੁੰਨੀ ਆਸ ।
ਵਿਚ ਅਖ਼ਬਾਰਾਂ ਛਪ ਗਿਆ,
ਗੁਰ ਸੱਚੇ ਦਾ ਉਪਕਾਰ ।
ਮੀਂਹ ਦਾ ਦੇਵਤਾ ਕਹਿ ਕੇ,
ਹੋਇਆ ਸੀ ਸਤਿਕਾਰ ।
ਵਿਚ ਕੱਨੜ ਪ੍ਰਦੇਸ਼ ਦੇ,
ਭੂਮੀ ਲਈ ਸੰਵਾਰ ।
ਨਾਮਧਾਰੀ ਬੀਜ ਹਨ,
ਜੋ ਵੱਡੇ ਗੁਣਕਾਰ ।
ਸੁਦੇਸ਼ੀ ਸਭਿਆਚਾਰ ਨਾਲ,
ਸਤਿਗੁਰੂ ਨੂੰ ਹੈ ਪਿਆਰ ।
ਭਾਰਤੀਆਂ ਦੀ ਸ਼ਾਨ ਦਾ
ਜੋ ਹੈ ਅਲਮ-ਬਰਦਾਰ ।
ਜਗਤ ਜਲੰਦਾ ਰੱਖ ਲੈ,
ਆਪਣੀ ਕਿਰਪਾ ਧਾਰ ।
ਜਿੱਤ ਦਵਾਰੇ ਉਭਰੇ,
ਤੇਤੇ ਲਿਓ ਉਬਾਰ ।
ਗੁਰ ਚਾਨਣ ਸਰੂਪ ਹੈ,
ਮੇਟੇ ਜੋ ਅੰਧਕਾਰ ।
ਰੋਸ਼ਨੀ ਤੇਰੇ ਨਾਮ ਦੀ,
ਫੈਲੇ ਵਿਚ ਸੰਸਾਰ ।

ਅਮਨ ਖੁਸ਼ਹਾਲੀ ਜਗਤ ਵਿਚ,
ਜੀਵ ਜੰਤ ਦੀ ਸਾਰ ।
ਵਰਸੇ ਇਸ ਸੰਸਾਰ ਤੇ,
ਨਾਮ ਦੀ ਠੰਡ ਫੁਹਾਰ ।

ਇਸ ਕਾਵਿ ਦੀ ਭੇਂਟ ਨੂੰ,
ਸਤਿਗੁਰੂ ਕਰੋ ਪਰਵਾਨ ।
ਨਾਮਧਾਰੀ ਪੰਥ ਦੀ,
ਦੂਣ ਸਵਾਈ ਸ਼ਾਨ ।
ਸੂਰਜ ਸਮ ਕਰੇ ਚਾਨਣਾ,
ਰੌਸ਼ਨ ਕੁਲ ਜਹਾਨ ।
ਮਹਿਮਾ ਤੇਰੇ ਨਾਮ ਦੀ,
ਕਰਦੀ ਸਰਬ ਕਲਿਆਣ ।
ਜੈਸਾ ਸਤਿਗੁਰ ਜਾਣਿਆ,
ਸੋਝੀ ਗੁਰੂ ਸੁਜਾਨ ।
ਬਖਸ਼ੀ ਦਾਤ ਜੋ ਕਲਾ ਦੀ,
ਕਰ ਦਿੱਤਾ ਬਿਆਨ ।
ਗੁਰ ਮਹਿਮਾ ਅਨੰਤ ਹੈ,
ਸਤਿਗੁਰ ਦੀਨ ਦਿਆਲ ।
ਚਰਨੀ ਮੱਥਾ ਟੇਕਦਾ,
ਤੇਰਾ ਦਾਸ 'ਕ੍ਰਿਪਾਲ'

ਇਤਿ





ਕਰਤਾ ਸਤਿਗੁਰੂ ਜੀ ਦੇ ਚਰਨਾਂ ਵਿਚ

ਸਤਿਗੁਰ ਦੀਨ ਦਿਆਲ ਜੀ,
ਬਖਸ਼ੋ ਨਾਮ ਅਧਾਰ।
ਚਰਨ ਕੰਵਲ ਦਾ ਆਸਰਾ
ਰਖਾਂ ਹਿਰਦੇ ਧਾਰ।
ਸੁਆਸ-ਸੁਆਸ ਨਿਭਦੀ ਰਹੇ,
ਚਰਨ-ਕੰਵਲ ਦੀ ਪ੍ਰੀਤ।
ਧੰਨ ਗੁਰੂ ਜਗਜੀਤ ਸਿੰਘ,
ਪਤਿਤੋਂ ਕਰੇ ਪੁਨੀਤ ॥